ਸ.ਸ.-ਬ.ਸ./09:30/25.06.2022

## PUNJAB VIDHAN SABHA

*Saturday, the 25th June, 2022*

*The Vidhan Sabha met in the Punjab Vidhan Sabha Hall, Vidhan Bhavan, Sector -1, Chandigarh at 9.30 A.M. Mr. Speaker (Sardar Kultar Singh Sandhwan) in the Chair.*

--------

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ। ਸਭ ਤੋਂ ਪਹਿਲਾਂ ਮੁਲਤਵੀ ਕੀਤੇ ਗਏ ਪ੍ਰਸ਼ਨ ਲਏ ਜਾਣਗੇ।

### ਰਾਜ ਦੀਆਂ ਪ੍ਰਾਈਵੇਟ ਅਤੇ ਸਰਕਾਰੀ ਸ਼ੂਗਰ ਮਿੱਲਾਂ ਦੁਆਰਾ ਗੰਨਾ ਉਤਪਾਦਕਾਂ ਦੀ ਪੈਂਡਿੰਗ ਰਕਮ ਜਾਰੀ ਕਰਨਾ

*37. **1. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ;**
**2. ਸਰਦਾਰ ਪ੍ਰਤਾਪ ਸਿੰਘ ਬਾਜਵਾ;**
**3. ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

ੳ) ਰਾਜ ਵਿੱਚ ਪ੍ਰਾਈਵੇਟ ਅਤੇ ਸਹਿਕਾਰੀ ਸ਼ੂਗਰ ਮਿੱਲਾਂ ਦੁਆਰਾ ਗੰਨਾ ਉਤਪਾਦਕਾਂ ਨੂੰ ਅਦਾਇਗੀ ਲਈ ਵੱਖ-ਵੱਖ ਕੁੱਲ ਕਿੰਨੀ ਰਕਮ ਅਜੇ ਵੀ ਪੈਂਡਿੰਗ ਪਈ ਹੈ ਅਤੇ ਆਖਰੀ ਵਾਰ ਕਦੋਂ ਅਤੇ ਕਿੰਨੀ ਰਾਸ਼ੀ ਜਾਰੀ ਕੀਤੀ ਗਈ ਸੀ, ਉਸ ਦੇ ਵੇਰਵੇ ਕੀ ਹਨ;

ਅ) ਸਰਕਾਰ ਵੱਲੋਂ ਉਕਤ ਅਦਾਇਗੀਆਂ ਨੂੰ ਜਾਰੀ ਕਰਨ/ਕਲੀਅਰ ਕਰਨ ਲਈ ਕਿਹੜੇ-ਕਿਹੜੇ ਕਦਮ ਚੁੱਕੇ ਗਏ ਹਨ ਅਤੇ ਉਕਤ ਅਦਾਇਗੀਆਂ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਹਿਕਾਰਤਾ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ):**

ੳ) ਰਾਜ ਵਿੱਚ ਪ੍ਰਾਈਵੇਟ ਸ਼ੂਗਰ ਮਿੱਲਾਂ ਦੁਆਰਾ ਗੰਨਾ ਉਤਪਾਦਕਾਂ ਨੂੰ ਅਦਾਇਗੀ ਲਈ ਕੁੱਲ 313.21 ਕਰੋੜ ਰੁਪਏ ਦੇਣੇ ਪੈਂਡਿੰਗ ਹਨ (ਅਨੁਲੱਗ-ੳ) ਅਤੇ ਸਹਿਕਾਰੀ ਖੰਡ ਮਿੱਲਾਂ ਦੁਆਰਾ ਗੰਨਾ ਉਤਪਾਦਕਾਂ ਨੂੰ ਅਦਾਇਗੀ ਕਰਨ ਲਈ ਕੁੱਲ 318.32 ਕਰੋੜ ਰੁਪਏ ਦੇਣੇ ਪੈਂਡਿੰਗ ਹਨ (ਅਨੁਲੱਗ-ਅ)।

ਅ) ਸਰਕਾਰ ਵੱਲੋਂ ਉਕਤ ਅਦਾਇਗੀਆਂ ਨੂੰ ਕਲੀਅਰ ਕਰਨ ਲਈ ਸ਼ੂਗਰਕੇਨ (ਕੰਟਰੋਲ) ਆਰਡਰ 1966, ਪੰਜਾਬ ਸ਼ੂਗਰਕੇਨ (ਰੈਗੂਲੇਸ਼ਨ ਆਫ ਪ੍ਰਚੇਜ਼ ਐਂਡ ਸਪਲਾਈ) ਰੂਲਜ਼, 1958 ਅਤੇ ਲੈਂਡ ਰੈਵੇਨਿਊ ਰਿਕਵਰੀ ਐਕਟ, 1890 ਤਹਿਤ ਸਬੰਧਿਤ ਸਹਿਕਾਰੀ ਅਤੇ ਪ੍ਰਾਈਵੇਟ ਖੰਡ ਮਿੱਲਾਂ ਦੇ ਜ਼ਮੀਨ ਮਾਲੀਆ ਵਜੋਂ ਵਸੂਲਣ ਲਈ ਕੇਨ ਕਮਿਸ਼ਨਰ ਵੱਲੋਂ ਸਬੰਧਿਤ ਜ਼ਿਲ੍ਹਾ ਕੁਲੈਕਟਰਾਂ ਨੂੰ ਰਿਕਵਰੀ ਨੋਟਿਸ ਜਾਰੀ ਕਰ ਦਿੱਤੇ ਗਏ ਹਨ ਅਤੇ ਮਾਮਲਾ ਕਾਰਵਾਈ ਅਧੀਨ ਹੈ। ਪੰਜਾਬ ਸਰਕਾਰ ਵੱਲੋਂ ਪ੍ਰਾਈਵੇਟ ਖੰਡ ਮਿੱਲਾਂ ਦੀ ਤਰਫੋਂ ਸਰਕਾਰ ਦੇ ਹਿੱਸੇ ਦੀ ਅਦਾ ਕਰਨ ਯੋਗ ਰਾਸ਼ੀ ਨੂੰ ਲਗਾਤਾਰ ਅਦਾ ਕੀਤਾ ਜਾ ਰਿਹਾ ਹੈ ਹਾਲਾਂਕਿ ਇਹ ਰਾਸ਼ੀ ਸਬੰਧਿਤ ਪ੍ਰਾਈਵੇਟ ਖੰਡ ਮਿੱਲ ਵੱਲੋਂ ਆਪਣੇ ਹਿੱਸੇ ਦੀ ਅਦਾਇਗੀ ਕਰਨ ਉਪਰੰਤ ਹੀ ਅਦਾ ਕੀਤੀ ਜਾ ਸਕਦੀ ਹੈ।

ਸਹਿਕਾਰੀ ਖੰਡ ਮਿੱਲਾਂ ਵੱਲੋਂ ਬਾਕੀ ਰਹਿੰਦੀ ਅਦਾਇਗੀ ਲਈ ਆਪਣੇ ਸ੍ਰੋਤਾਂ ਤੋਂ ਇਲਾਵਾ ਵਿੱਤ ਵਿਭਾਗ, ਪੰਜਾਬ ਨੂੰ ਸਾਲ 2022-23 ਦੇ ਬਜਟ ਵਿੱਚ 300 ਕਰੋੜ ਦਾ ਉਪਬੰਧ ਕਰਨ ਲਈ ਸਹਿਕਾਰਤਾ ਵਿਭਾਗ ਵੱਲੋਂ ਤਜਵੀਜ਼ ਭੇਜੀ ਗਈ ਹੈ ਜੋ ਕਿ ਵਿੱਤ ਵਿਭਾਗ ਦੇ ਵਿਚਾਰ ਅਧੀਨ ਹੈ।

ਤਾਰਾ ਅਕਿੰਤ ਪ੍ਰਸ਼ਨ ਨੰ: 37 ਦਾ ਸੋਧਿਆ ਅਨੁਲੱਗ ੳ

ਰਾਜ ਵਿੱਚ ਪ੍ਰਾਈਵੇਟ ਖੰਡ ਮਿੱਲਾਂ ਦੁਆਰਾ ਗੰਨਾ ਉਤਪਾਦਕਾਂ ਨੂੰ ਅਦਾਇਗੀ ਲਈ ਪੈਡਿੰਗ ਰਕਮ ਦੀ ਰਿਪੋਰਟ (ਮਿਤੀ 9-06-2022 ਤੱਕ) (ਰੁਪਏ ਕਰੋੜਾਂ ਵਿੱਚ)

| ਲੜੀ ਨੰ | ਵੇਰਵਾ | ਅਦਾਇਗੀ ਯੋਗ ਬਣਦੀ ਰਕਮ (ਲੱਖ ਰੁਪਏ ਵਿੱਚ) | | | ਅਦਾ ਕੀਤੀ ਰਕਮ (ਲੱਖ ਰੁਪਏ) | | | ਬਕਾਇਆ ਰਕਮ (ਲੱਖ ਰੁਪਏ) | | | ਪਿਛਲੇ ਸਾਲ ਦੀ ਬਕਾਇਆ ਰਕਮ | ਕੁੱਲ ਬਕਾਇਆ ਰਕਮ (10+11) | ਖੰਡ ਮਿੱਲ ਵਲੋ ਅਦਾ ਕੀਤੀ ਆਖਿਰੀ ਰਕਮ | |
|---|---|---|---|---|---|---|---|---|---|---|---|---|---|---|
| | | ਖੰਡ ਮਿੱਲ ਵੱਲੋਂ ਦਿੱਤੀ ਜਾਣ ਵਾਲੀ ਰਕਮ | ਪੰਜਾਬ ਸਰਕਾਰ ਦੁਆਰਾ ਦਿੱਤੀ ਜਾਣ ਵਾਲੀ | ਕੁੱਲ (2+3 ) | ਖੰਡ ਮਿੱਲ ਵਲੋ ਅਦਾ ਕੀਤੀ ਰਕਮ | ਪੰਜਾਬ ਸਰਕਾਰ ਵੱਲੋਂ ਅਦਾ ਕੀਤੀ ਰਕਮ | ਕੁੱਲ (5+6) | ਖੰਡ ਮਿੱਲ ਵੱਲੋਂ ਦਿੱਤੀ ਜਾਣ ਵਾਲੀ | ਪੰਜਾਬ ਸਰਕਾਰ ਵੱਲੋਂ ਦਿੱਤੀ ਜਾਣ ਵਾਲੀ | ਕੁੱਲ (8+9) | | | ਰਕਮ | ਮਿਤੀ |
| | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| 1 | ਬੁੱਟਰਸੇਵੀਆਂ | 270.65 | 29.06 | 299.71 | 230.56 | 15.40 | 245.96 | 40.09 | 13.66 | 53.75 | 0.00 | 53.75 | 1.24 | 17/06/2022 |
| 2 | ਧੂਰੀ | 36.09 | 3.46 | 39.55 | 25.08 | 1.97 | 27.05 | 11.01 | 1.49 | 12.5 | 0.54 | 13.04 | 0.39 | 18/06/2022 |
| 3 | ਫਗਵਾੜਾ | 122.39 | 13.17 | 135.56 | 86.63 | 9.22 | 95.85 | 35.74 | 3.95 | 39.69 | 37.12 | 76.81 | 0.15 | 23/05/2022 |
| 4 | ਦਸੂਹਾ | 359.82 | 38.75 | 398.57 | 359.83 | 20.56 | 380.39 | 0.00 | 18.19 | 18.19 | 0.00 | 18.19 | 8.09 | 26/04/2022 |
| 5 | ਮੁਕੇਰੀਆਂ | 338.67 | 35.19 | 373.86 | 253.80 | 18.73 | 272.53 | 84.87 | 16.46 | 101.33 | 0.00 | 101.34 | 1.05 | 16/06/2022 |
| 6 | ਅਮਲੋਹ | 137.41 | 14.49 | 151.9 | 137.41 | 11.99 | 149.40 | 0.00 | 2.5 | 2.5 | 0.00 | 2.50 | 1.33 | 05/04/2022 |
| 7 | ਕੀੜੀਅਫਗਾਨਾ | 260.68 | 28.07 | 288.75 | 223.48 | 17.69 | 241.17 | 37.20 | 10.38 | 47.58 | 0.00 | 47.58 | 0.86 | 18/06/2022 |
| | **ਜੋੜ** | **1525.71** | **162.19** | **1687.90** | **1316.79** | **95.56** | **1412.35** | **208.91** | **66.63** | **275.54** | **37.66** | **313.21** | **13.11** | |

Annexure-A

**The details of pending payments of Cane Growers to be paid by Private Sugar Mills of Punjab (upto 9.06.2022) Rs In Crores**

| Sr No | Name of the Mill | Total Payable Amount | | | Paid Amount | | | Pending Amount | | | Pending of previous Years, if any | Total pending Amount (10+11) | Details of last payment by mill | |
|---|---|---|---|---|---|---|---|---|---|---|---|---|---|---|
| | | By Sugarmill | By Punjab Govt. | Total (2+3) | Paid by Mill | Paid by Govt. | Total (5+6) | Pending of Mill | Pending of Govt. | Total (8+9) | | | Amount | Date |
| | | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| 1 | **Butter Sevian** | 270.65 | 29.06 | 299.71 | 230.56 | 15.40 | 245.96 | 40.09 | 13.66 | 53.75 | 0.00 | 53.75 | 1.24 | 17/06/2022 |
| 2 | **Dhuri** | 36.09 | 3.46 | 39.55 | 25.08 | 1.97 | 27.05 | 11.01 | 1.49 | 12.5 | 0.54 | 13.04 | 0.39 | 18/06/2022 |
| 3 | **Phagwara** | 122.39 | 13.17 | 135.56 | 86.63 | 9.22 | 95.85 | 35.74 | 3.95 | 39.69 | 37.12 | 76.81 | 0.15 | 23/05/2022 |
| 4 | **Dasuya** | 359.82 | 38.75 | 398.57 | 359.83 | 20.56 | 380.39 | 0.00 | 18.19 | 18.19 | 0.00 | 18.19 | 8.09 | 26/04/2022 |
| 5 | **Mukerian** | 338.67 | 35.19 | 373.86 | 253.80 | 18.73 | 272.53 | 84.87 | 16.46 | 101.33 | 0.00 | 101.34 | 1.05 | 16/06/2022 |
| 6 | **Amloh** | 137.41 | 14.49 | 151.9 | 137.41 | 11.99 | 149.40 | 0.00 | 2.5 | 2.5 | 0.00 | 2.50 | 1.33 | 05/04/2022 |
| 7 | **Kiri Afghana** | 260.68 | 28.07 | 288.75 | 223.48 | 17.69 | 241.17 | 37.20 | 10.38 | 47.58 | 0.00 | 47.58 | 0.86 | 18/06/2022 |
| **Total** | | **1525.71** | **162.19** | **1687.90** | **1316.79** | **95.56** | **1412.35** | **208.91** | **66.63** | **275.54** | **37.66** | **313.21** | **13.11** | |

ਅਨੁਲੱਗ-ਅ

ਸ਼ੂਗਰਫੈੱਡ ਪੰਜਾਬ

ਸਾਲ **2021-22** ਦੀ ਗੰਨੇ ਦੀ ਅਦਾਇਗੀ ਦੀ ਰਿਪੋਰਟ **(9.6.2022)**

| ਮਿੱਲ ਦਾ ਨਾਂ | ਗੰਨੇ ਦੀ ਕੀਮਤ @ **Rs.360/-** ਪ੍ਰਤੀ ਕੁਇੰਟਲ | ਕੁੱਲ ਅਦਾ ਕੀਤੀ ਗਈ ਰਕਮ | ਬਕਾਇਆ ਰਕਮ | ਸਹਿਕਾਰੀ ਖੰਡ ਮਿੱਲਾਂ ਵੱਲੋਂ ਅਦਾ ਕੀਤੀ ਆਖਿਰੀ ਰਕਮ | |
|---|---|---|---|---|---|
| | ਕਰੋੜਾਂ ਵਿੱਚ | ਕਰੋੜਾਂ ਵਿੱਚ | ਕਰੋੜਾਂ ਵਿੱਚ | ਕਰੋੜਾਂ ਵਿੱਚ | ਮਿਤੀ |
| ਨਵਾਂਸ਼ਹਿਰ | 106.77 | 67.68 | 39.10 | 0.09 | 07.06.22 |
| ਬੁੱਢੇਵਾਲ | 39.52 | 16.68 | 22.84 | 0.28 | 12.06.22 |
| ਮੋਰਿੰਡਾ | 59.97 | 25.81 | 34.16 | 0.27 | 06.06.22 |
| ਫਾਜਿਲਕਾ | 14.71 | 0.48 | 14.23 | 0.26 | 28.12.21 |
| ਗੁਰਦਾਸਪੁਰ | 87.46 | 38.02 | 49.43 | 0.61 | 06.06.22 |
| ਅਜਨਾਲਾ | 78.69 | 35.32 | 43.37 | 0.55 | 09.06.22 |
| ਨਕੋਦਰ | 56.93 | 28.08 | 28.86 | 0.34 | 18.05.22 |
| ਭੋਗਪੁਰ | 113.33 | 60.38 | 52.95 | 0.41 | 30.05.22 |
| ਬਟਾਲਾ | 62.24 | 28.86 | 33.38 | 0.54 | 06.06.22 |
| ਕੁੱਲ | **619.61** | **301.30** | **318.32** | **3.35** | |

Annexure B

## SUGARFED PUNJAB

**Cane Payment Report for 2021-22 as on (09-06-2022)**

| NAME OF THE MILL | CANE PRICE DUE @ Rs.360/- P.Qtls. | TOTAL CANE PAYMENT MADE | BALANCE PAYMENT | Detail of last payment by mills | |
|---|---|---|---|---|---|
| | Rs. in Crores | Rs. in Crores | Rs. in Crores | Rs. in Crores | Date |
| Nawanshahr | 106.77 | 67.68 | 39.10 | 0.09 | 07.06.22 |
| Budhewal | 39.52 | 16.68 | 22.84 | 0.28 | 12.06.22 |
| Morinda | 59.97 | 25.81 | 34.16 | 0.27 | 06.06.22 |
| Fazilka | 14.71 | 0.48 | 14.23 | 0.26 | 28.12.21 |
| Gurdaspur | 87.46 | 38.02 | 49.43 | 0.61 | 06.06.22 |
| Ajnala | 78.69 | 35.32 | 43.37 | 0.55 | 09.06.22 |
| Nakodar | 56.93 | 28.08 | 28.86 | 0.34 | 18.05.22 |
| Bhogpur | 113.33 | 60.38 | 52.95 | 0.41 | 30.05.22 |
| Batala | 62.24 | 28.86 | 33.38 | 0.54 | 06.06.22 |
| **Total** | **619.61** | **301.30** | **318.32** | **3.35** | |

**ਮਾਨਯੋਗ ਸਪੀਕਰ:** ਮੰਤਰੀ ਜੀ, ਮੇਰਾ ਖਿਆਲ ਹੈ ਕਿ ਲਿਖਤੀ ਤੌਰ ਤੇ ਜਵਾਬ ਜਾ ਚੁੱਕਾ ਹੈ। ਮੈਂਬਰ ਸਾਹਿਬ, ਜੇਕਰ ਕੋਈ ਸਪਲੀਮੈਂਟਰੀ ਹੈ ਤਾਂ ਪੁੱਛ ਲਈ ਜਾਵੇ।

**ਮੰਤਰੀ :** ਸਰ, ਨਹੀਂ, ਮੈਂ ਇਸ ਵਿੱਚ ਥੋੜ੍ਹਾ ਜਿਹਾ ਦੱਸਣਾ ਚਾਹੁੰਦਾ ਹਾਂ ਕਿ ਸਹਿਕਾਰੀ ਖੰਡ ਮਿੱਲਾਂ ਵੱਲੋਂ ਬਾਕੀ ਰਹਿੰਦੀ ਅਦਾਇਗੀ ਲਈ ਆਪਣੇ ਸ੍ਰੋਤਾਂ ਤੋਂ ਇਲਾਵਾ ਵਿੱਤ ਵਿਭਾਗ, ਪੰਜਾਬ ਨੂੰ ਸਾਲ 2022-23 ਦੇ ਬਜਟ ਵਿੱਚ 300 ਕਰੋੜ ਦਾ ਉਪਬੰਧ ਕਰਨ ਲਈ ਸਹਿਕਾਰਤਾ ਵਿਭਾਗ ਵੱਲੋਂ ਤਜਵੀਜ਼ ਭੇਜੀ ਗਈ ਹੈ ਜੋ ਕਿ ਵਿੱਤ ਵਿਭਾਗ ਦੇ ਵਿਚਾਰ ਅਧੀਨ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਤਕਰੀਬਨ 313 ਕਰੋੜ ਕੋਆਪਰੇਟਿਵ ਮਿੱਲਾਂ ਦਾ ਸਾਲ ਤੋਂ ਬਕਾਇਆ ਹੈ, ਨਵੰਬਰ ਤੋਂ ਲੈ ਕੇ ਹੁਣ ਤੱਕ ਮਤਲਬ ਤਕਰੀਬਨ 7-8 ਮਹੀਨਿਆਂ ਦਾ ਬਕਾਇਆ ਹੈ। ਤਕਰੀਬਨ 257 ਕਰੋੜ ਰੁਪਏ ਪ੍ਰਾਈਵੇਟ ਮਿੱਲਾਂ ਦਾ ਬਕਾਇਆ ਪਿਆ ਹੈ। ਤੁਹਾਡੀ ਸਰਕਾਰ ਅਤੇ ਪੁਰਾਣੀਆਂ ਸਰਕਾਰਾਂ ਵੀ ਡਾਈਵਰਸੀਫਿਕੇਸ਼ਨ ਦੀ ਕੋਸ਼ਿਸ਼ ਕਰਦੀਆਂ ਹਨ, ਆਪਾਂ ਗੱਲ ਵੀ ਕਰਦੇ ਹਾਂ। ਇਹ ਕਮਾਦ ਦੀ ਫਸਲ ਸਾਡੀ ਜ਼ਿਆਦਾ ਮਾਝੇ ਤੇ ਦੁਆਬੇ ਵਿੱਚ ਹੈ, ਜ਼ਿਆਦਾ ਮਿੱਲਾਂ ਵੀ ਹੁਸ਼ਿਆਰਪੁਰ ਤੇ ਗੁਰਦਾਸਪੁਰ ਵਿੱਚ ਹਨ। ਮੇਰੀ ਗੁਜ਼ਾਰਿਸ਼ ਹੈ ਜੀ। ਹਰ ਵਾਰ ਪਿਛਲੀ ਗੌਰਮਿੰਟ ਵਿੱਚ ਵੀ ਲਗਾਤਾਰ ਚਿੱਠੀਆਂ ਲਿਖ-ਲਿਖ ਕੇ, ਤਰਲਾ ਮਾਰ ਕੇ ਮਿੰਨਤ ਕਰਕੇ ਕਿਸਾਨਾਂ ਦੇ ਮਸਾਂ ਹੀ ਪੈਸੇ ਦਿਵਾਉਂਦੇ ਰਹੇ ਹਾਂ। ਮੇਰੀ ਗੁਜ਼ਾਰਿਸ਼ ਹੈ, ਸਾਡੀ ਖੁਸ਼ਕਿਸਮਤੀ ਹੈ ਕਿ ਤੁਹਾਡੇ ਕੋਲ ਫਾਈਨਾਂਸ ਦਾ ਮਹਿਕਮਾ ਵੀ ਹੈ। ਕਿਰਪਾ ਕਰਕੇ ਇਹ ਪੇਮੈਂਟਸ ਜ਼ਰੂਰ ਕਰੋ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਮੇਰਾ ਸਵਾਲ ਇਹੀ ਹੈ ਜੀ ਕਿ ਇੱਕ ਤਾਂ ਪੈਸੇ ਦਿਵਾਏ ਜਾਣ। ਦੂਸਰੀ ਗੱਲ, ਇਹ ਹੈ ਕਿ ਜਿਹੜਾ ਤੁਹਾਡੀ ਗੌਰਮਿੰਟ ਨੇ 35/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਪ੍ਰਾਈਵੇਟ ਮਿੱਲਰਜ਼ ਨੂੰ ਦੇਣਾ ਹੈ, ਅਸੀਂ 50/- ਰੁਪਏ ਕਮਾਦ ਦਾ ਰੇਟ ਵਧਾਇਆ ਸੀ, 15/- ਰੁਪਏ ਪ੍ਰਾਈਵੇਟ ਮਿੱਲਾਂ ਨੇ ਆਪਣੇ ਕੋਲੋਂ ਪਾਉਣਾ ਸੀ। 162.19 ਕਰੋੜ ਰੁਪਏ ਵਿੱਚੋਂ ਤਕਰੀਬਨ 66 ਕਰੋੜ ਰੁਪਿਆ ਤੁਸੀਂ ਦਿੱਤਾ ਹੈ, ਬਾਕੀ ਵੀ ਬਕਾਇਆ ਰਹਿੰਦਾ ਹੈ। ਕਿਰਪਾ ਕਰੋ ਜੀ। ਇਸ ਦੇ ਨਾਲ ਨਾਲ ਮੇਰੀ ਦੂਜੀ ਸਪਲੀਮੈਂਟਰੀ ਇਹ ਹੈ ਕਿ ਇਹ ਬਕਾਇਆ ਕਦੋਂ ਤੱਕ ਕਲੀਅਰ ਕਰ ਦਿੱਤਾ ਜਾਵੇਗਾ? ਪ੍ਰਾਈਵੇਟ ਮਿੱਲਰਜ਼ ਕਰੋੜਪਤੀ ਬੰਦੇ ਹਨ, ਕੋਈ ਬੰਦਾ ਇਨ੍ਹਾਂ ਵਿੱਚੋਂ ਇਹੋ ਜਿਹਾ ਨਹੀਂ ਜਿਹੜਾ ਕੋਈ ਗਰੀਬ ਹੋਵੇ। ਸਾਰਿਆਂ ਕੋਲ ਕਰੋੜਾਂ ਰੁਪਏ, ਅਰਬਾਂ ਰੁਪਿਆਂ ਦੇ

ਕੰਮ ਹਨ, ਇਨ੍ਹਾਂ ਦੀਆਂ ਪੰਜ-ਪੰਜ, ਸੱਤ-ਸੱਤ ਤਾਂ ਪ੍ਰਾਈਵੇਟ ਮਿੱਲਾਂ ਹਨ। ਇਨ੍ਹਾਂ ਕੋਲੋਂ ਪੈਸੇ ਕਿਉਂ ਨਹੀਂ ਉਗਰਾਹੇ ਜਾ ਸਕਦੇ?

**ਮੰਤਰੀ:** ਸਪੀਕਰ ਸਾਹਿਬ, ਜਿਹੜੀਆਂ ਗੰਨੇ ਦੀਆਂ ਅਦਾਇਗੀਆਂ ਹਨ, ਚਾਹੇ ਉਹ ਸਹਿਕਾਰੀ ਮਿੱਲਾਂ ਦੀਆਂ ਹਨ, ਚਾਹੇ ਉਹ ਪ੍ਰਾਈਵੇਟ ਮਿੱਲਾਂ ਦੀਆਂ ਹਨ, ਉਹ ਪਿਛਲੀ ਸਰਕਾਰ ਸਮੇਂ ਦੀਆਂ ਪੈਂਡਿੰਗ ਪਈਆਂ ਹਨ। ਚਾਹੇ ਖੰਡ ਹੈ, ਚਾਹੇ Molasses ਹੈ, ਅਸੀਂ ਦੋਵਾਂ ਨੂੰ ਵੇਚਣ ਦੀ ਪ੍ਰਕਿਰਿਆ ਹੋਰ ਤੇਜ਼ ਕੀਤੀ ਹੈ ਔਰ ਬਿਲਕੁਲ ਬੜੀ ਜਲਦੀ ਉਹ ਵਿਕ ਜਾਣੀਆਂ ਔਰ ਉਸ ਦੇ ਲਈ ਜਿੰਨਾ ਵੀ ਸਟਾਕ ਗੌਰਮਿੰਟ ਆਫ ਇੰਡੀਆ ਅਲਾਓ ਕਰਦੀ ਹੈ, ਪਿਛਲੇ ਸਾਲ ਲਗਭਗ 50 ਹਜ਼ਾਰ ਮੀਟ੍ਰਿਕ ਟਨ ਰਹਿ ਗਿਆ ਸੀ।

ਗ.ਕੌ./ਬ.ਸ/9.35/25.06.2022

ਇਸ ਵਾਰ ਹੋਰ ਪ੍ਰੋਸੈਸ ਤੇਜ਼ ਕੀਤਾ ਗਿਆ ਹੈ ਤਾਂ ਕਿ ਜਿੰਨੇ ਵੀ ਬਕਾਏ ਮਿੱਲਾਂ ਦੇ ਸਕਦੀਆਂ ਹਨ, ਜਿਹੜੀਆਂ ਸਹਿਕਾਰੀ ਮਿੱਲਾਂ ਹਨ, ਉਹ ਦੇ ਸਕਣ। ਦੂਜੀਆਂ, ਜਿੰਨੀਆਂ ਵੀ ਪ੍ਰਾਈਵੇਟ ਮਿੱਲਾਂ ਹਨ ਜੇਕਰ ਉਹ ਬਕਾਇਆ ਨਹੀਂ ਦੇਣਗੀਆਂ ਤਾਂ ਉਨ੍ਹਾਂ ਦੀਆਂ ਪ੍ਰਾਪਰਟੀਆਂ ਜ਼ਬਤ ਕਰਨ ਲਈ ਡਿਪਟੀ ਕਮਿਸ਼ਨਰ ਦੇ ਥਰੂ ਨੋਟਿਸ ਇਸ਼ੂ ਕੀਤੇ ਹੋਏ ਹਨ। ਜੇਕਰ ਉਹ ਬਕਾਇਆ ਨਹੀਂ ਦੇਣਗੇ ਤਾਂ ਨੋਟਿਸ ਅਟੈਚ ਕਰਕੇ ਉਨ੍ਹਾਂ ਦੀਆਂ ਪ੍ਰਾਪਰਟੀਆਂ ਨੂੰ ਵੇਚਾਂਗੇ। 35 ਰੁਪਏ ਵਾਲੀ ਜਿਹੜੀ ਗੱਲ ਬਾਜਵਾ ਸਾਹਿਬ ਨੇ ਕੀਤੀ ਹੈ ਉਹ ਅਸੀਂ ਦੇਣੇ ਹੁੰਦੇ ਹਨ। ਜਦੋਂ ਪ੍ਰਾਈਵੇਟ ਮਿੱਲ ਵਾਲੇ ਪੇਮੈਂਟ ਜਾਰੀ ਕਰਦੇ ਹਨ ਉਸੇ ਦਿਨ ਸਰਕਾਰ ਪੈਸੇ ਦਿੰਦੀ ਹੈ। ਇਸ ਵਿੱਚ ਕੋਈ ਵੀ ਰੋਕ ਨਹੀਂ ਹੈ। ਸਾਡੇ ਪੈਸੇ ਪਏ ਹਨ। ਬਜਟ ਆਉਣਾ ਹੈ। ਜਿੰਨੀਆਂ ਵੀ ਪੇਮੈਂਟਾਂ ਹਨ ਬਜਟ ਵਿੱਚ ਸਾਰੀਆਂ ਪੇਮੈਂਟਾਂ ਵਿਚਾਰ ਅਧੀਨ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਕੋਆਪ੍ਰੇਟਿਵ ਮਨਿਸਟਰ ਸਾਹਿਬ ਨੇ on floor of the House ਐਸ਼ੋਰੈਂਸ ਦਿੱਤੀ ਹੈ ਕਿ ਜੇਕਰ ਪ੍ਰਾਈਵੇਟ ਮਿੱਲਾਂ ਪੈਸੇ ਨਹੀਂ ਦੇਣਗੀਆਂ ਤਾਂ ਉਨ੍ਹਾਂ ਦੀਆਂ ਪ੍ਰਾਪਰਟੀਆਂ ਨੂੰ ਜ਼ਬਤ ਕਰਨ ਦਾ ਜੋ ਵੀ ਪ੍ਰੋਸੈਸ ਹੈ ਉਹ ਅਡਾਪਟ ਕੀਤਾ ਜਾਵੇਗਾ। ਉਹ ਪ੍ਰੋਸੈਸ ਕਦੋਂ ਤੱਕ ਕੀਤਾ ਜਾਵੇਗਾ? ਸਾਰੇ ਅਮੀਰ ਆਦਮੀ ਹਨ। ਇਨ੍ਹਾਂ ਨੂੰ ਨੋਟਿਸ ਤਾਂ ਕਿਸੇ ਨੇ ਵੀ ਨਹੀਂ ਦੇਣਾ।

**ਮੰਤਰੀ:** ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਅਤੇ ਹਾਊਸ ਨੂੰ ਵੀ ਪਤਾ ਹੈ ਜਿਵੇਂ ਬਾਜਵਾ ਸਾਹਿਬ ਦਰੁਸਤ ਫ਼ਰਮਾ ਰਹੇ ਹਨ ਕਿ ਬਹੁਤ ਵੱਡੇ ਵੱਡੇ ਬੰਦੇ ਹਨ। ਪਿਛਲੀਆਂ ਸਰਕਾਰਾਂ ਨੇ ਹਮੇਸ਼ਾ ਉਨ੍ਹਾਂ ਨੂੰ ਪ੍ਰੋਟੈਕਟ ਕੀਤਾ ਹੈ। ਪਹਿਲਾਂ ਨੋਟਿਸ ਜਾਰੀ ਹੁੰਦੇ ਸਨ ਪਰ ਇਸ ਵਾਰ ਮੈਂ ਖੁਦ ਜਾ ਕੇ ਫਗਵਾੜੇ ਵਿੱਚ ਅਤੇ ਜਲੰਧਰ ਵਿੱਚ ਜਾ ਕੇ

ਮੀਟਿੰਗ ਕਰਕੇ ਆਇਆ ਹਾਂ। ਬਾਜਵਾ ਸਾਹਿਬ, ਅਗਰ ਕਿਸੇ ਦੀ ਆਕਸ਼ਨ ਕਰਨੀ ਹੈ, ਇਹ ਅਦਾਲਤੀ ਪ੍ਰੋਸੈਸ ਹੈ। ਪਹਿਲਾਂ ਵੀ ਆਕਸ਼ਨਜ਼ ਕੀਤੀਆਂ ਸਨ ਪਰ ਕੋਈ ਬਿਡ ਦੇਣ ਲਈ ਨਹੀਂ ਆਇਆ। ਹੁਣ ਅਸੀਂ ਆਕਸ਼ਨ ਤੇ ਲਗਾਈਆਂ ਹੋਈਆਂ ਹਨ। ਜਦੋਂ ਵੀ ਆਕਸ਼ਨ ਪੂਰੀ ਹੋ ਗਈ ਉਸੇ ਸਮੇਂ ਸਾਰੇ ਪੈਸੇ ਦੇ ਦਿੱਤੇ ਜਾਣਗੇ।

**ਮਾਨਯੋਗ ਸਪੀਕਰ:** ਹੁਣ ਪਲੀਜ਼ ਬੈਠੋ। ਹੋਰ ਸਵਾਲ ਵੀ ਲੈਣੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਮਸਲਾ ਬਹੁਤ ਇੰਪਾਰਟੈਂਟ ਹੈ। ਇਹ ਕਿਸਾਨਾਂ ਨਾਲ ਜੁੜਿਆ ਹੋਇਆ ਮਸਲਾ ਹੈ।

**ਮਾਨਯੋਗ ਸਪੀਕਰ:** ਸਾਰੇ ਹੀ ਮਸਲੇ ਇੰਪਾਰਟੈਂਟ ਹਨ। ਅਗਲੇ ਮਸਲੇ ਵੀ ਇੰਪਾਰਟੈਂਟ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਇਹ ਜਿਹੜੀ ਗੱਲ ਕਰ ਰਹੇ ਹਨ he is talking about just one Phagwara sugar mill but I am talking about the rest of the sugar mills. ਸਾਨੂੰ ਕੋਈ ਤਾਰੀਖ ਦੱਸੀ ਜਾਵੇ।

ਦੂਜੀ ਗੱਲ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਧੂਰੀ ਸ਼ੂਗਰ ਮਿਲ ਜਿਹੜੀ ਚੀਫ ਮਨਿਸਟਰ ਸਾਹਿਬ ਦੇ ਆਪਣੇ ਹਲਕੇ ਵਿੱਚ ਹੈ ਉਸ ਨੇ ਵੀ ਅਜੇ 18 ਕਰੋੜ ਰੁਪਿਆ ਬਕਾਇਆ ਨਹੀਂ ਦਿੱਤਾ। ਤੁਸੀਂ ਦੂਰ ਤੱਕ ਦੀ ਗੱਲ ਛੱਡੋ। ਉਨ੍ਹਾਂ ਨੂੰ ਵੀ ਨੋਟਿਸ ਜਾਰੀ ਕਰ ਦੇਵੋ।

**ਮਾਨਯੋਗ ਸਪੀਕਰ:** ਮੇਰਾ ਖਿਆਲ ਹੈ ਕਿ ਸਵਾਲ ਦੇ ਉੱਤੇ ਸਵਾਲ ਨਾ ਕਰੀਏ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਧੂਰੀ ਵਿੱਚ ਸਿਰਫ 8 ਕਰੋੜ ਰੁਪਿਆ ਬਕਾਇਆ ਰਹਿ ਗਿਆ ਹੈ।

**ਮਾਨਯੋਗ ਸਪੀਕਰ:** ਜਦੋਂ ਕਿਸੇ ਮਾਨਯੋਗ ਮੈਂਬਰ ਨੂੰ ਬੁਲਾਇਆ ਜਾਵੇ ਉਹ ਮੈਂਬਰ ਉਦੋਂ ਹੀ ਬੋਲਣ। ਸੋ, ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਖੀਰ ਵਿੱਚ ਇੱਕ ਸਪਲੀਮੈਂਟਰੀ ਬਹੁਤ ਇੰਪਾਰਟੈਂਟ ਹੈ। ਕੋਆਪ੍ਰੇਟਿਵ ਮਨਿਸਟਰ ਸਾਹਿਬ, ਗੱਲ ਇਸ ਤਰ੍ਹਾਂ ਹੈ ਕਿ ਗੰਨੇ ਦੇ ਵਿਚ ਇਨਪੁਟ ਵਿੱਚ ਬਹੁਤ ਵੱਡੀ ਕਾਸਟ ਆਉਂਦੀ ਹੈ।

ਹੁਣ ਪਲਾਂਟਰ ਤੋਂ ਲੈ ਕੇ ਹਾਰਵੈਸਟਰ ਤੱਕ, ਸਾਇੰਟਿਸਟ ਨੇ। ਉਨ੍ਹਾਂ ਨੇ ਸਾਰੀ ਮਸ਼ੀਨਰੀ ਲਾਉਣੀ ਸ਼ੁਰੂ ਕਰ ਦਿੱਤੀ ਹੈ। ਗੌਰਮਿੰਟ ਨੇ ਜਿਹੜੀ ਸਬਸਿਡੀ ਦੇਣੀ ਸੀ, ਉਸ ਲਈ ਪੰਜਾਬ ਦੇ ਪੰਜ ਕਿਸਾਨਾਂ ਨੇ ਉਨ੍ਹਾਂ ਨੇ ਹਾਰਵੈਸਟਰਜ਼ ਲਏ ਹਨ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ। ਹਾਊਸ ਨੂੰ ਵਿਧੀ ਵਿਧਾਨ ਨਾਲ ਚੱਲਣ ਦੇਈਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਅਸੀਂ ਸਿਰਫ ਇੰਨਾ ਕਹਿ ਰਹੇ ਹਾਂ ਕਿ ਸਬਸਿਡੀ ਨੂੰ ਕੰਸਿਡਰ ਕੀਤਾ ਜਾਵੇ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਗੌਰਮਿੰਟ ਵੇਲੇ ਦੀ ਕੋਆਪ੍ਰੇਟਿਵ ਸ਼ੂਗਰ ਮਿੱਲਾਂ ਦੀ ਪੇਮੈਂਟ ਬਕਾਇਆ ਪਈ ਹੈ। ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣ ਕਿ ਸਾਲ 2018-19, 2019-20 ਅਤੇ 2020-21 ਦੀ ਕਿੰਨੀ ਪੇਮੈਂਟ ਪੈਂਡਿੰਗ ਪਈ ਹੈ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ। ਇਸ ਦੀ ਡਿਟੇਲ ਪਤਾ ਕਰਨ ਲਈ ਸਵਾਲ ਦੇ ਦਿਓ। ਇਸ ਦਾ ਜਵਾਬ ਆ ਜਾਵੇਗਾ।

**Sardar Partap Singh Bajwa:** This is a statement of the Hon'ble Minister.

**Mr. Speaker:** In case the Minister is ready with that, he can give reply.

**ਮੰਤਰੀ:** ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਬਣਦਾ ਹੈ। (ਵਿਘਨ)

**ਮਾਨਯੋਗ ਸਪੀਕਰ:** ਤੁਸੀਂ ਸਵਾਲ ਦਿਉ। ਮੰਤਰੀ ਸਾਹਿਬ ਇਸ ਦਾ ਜਵਾਬ ਦੇ ਦੇਣਗੇ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਜਵਾਬ ਮੈਂ ਹੀ ਦੇ ਦਿੰਦਾ ਹਾਂ।

**ਮਾਨਯੋਗ ਸਪੀਕਰ:** ਨਹੀਂ, ਤੁਸੀਂ ਬੈਠੋ। ਰੰਧਾਵਾ ਸਾਹਿਬ, ਬੈਠੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਇਹ ਕਿਸਾਨਾਂ ਦਾ ਮਸਲਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਇਹ ਕਿਸਾਨਾਂ ਦਾ ਮਸਲਾ ਹੈ। ਅਸੀਂ ਕੰਮ ਅੱਗੇ ਚਲਾਉਣਾ ਹੈ। ਤੁਸੀਂ ਵੱਖਰਾ ਸਵਾਲ ਦਿਓ। ਤੁਹਾਨੂੰ ਜਵਾਬ ਦੇਵਾਂਗੇ। ਤੁਸੀਂ ਕਾਲ ਅਟੈਂਸ਼ਨ ਲਗਾ ਦਿਓ। ਤੁਹਾਡੀ ਕਾਲ ਅਟੈਂਸ਼ਨ ਐਂਟਰਟੇਨ ਕਰਾਂਗੇ। ਇਹ ਹਾਊਸ ਵਿਧੀ ਵਿਧਾਨ ਨਾਲ ਚੱਲੇਗਾ। ਇਸ ਤਰ੍ਹਾਂ ਨਹੀਂ ਕਰਨਾ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ:** ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਜਵਾਬ ਹੀ ਨਹੀਂ ਮਿਲੇਗਾ।

**ਮਾਨਯੋਗ ਸਪੀਕਰ:** ਤੁਸੀਂ ਵੱਖਰਾ ਸਵਾਲ ਦਿਓ। ਜਵਾਬ ਵੀ ਮਿਲੇਗਾ।

-----

ਕੁ.ਕ/ਰ.ਕ/9.40/25.06.2022

## ਕੰਢੀ ਏਰੀਆ ਤਲਵਾੜਾ ਨੂੰ ਟੂਰਿਜ਼ਮ ਪਲੇਸ ਘੋਸ਼ਿਤ ਕਰਨਾ

*40. **ਸਰਦਾਰ ਕਰਮਬੀਰ ਸਿੰਘ:** ਕੀ ਸੈਰ ਸਪਾਟਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਸੂਹਾ ਵਿਧਾਨ ਸਭਾ ਹਲਕਾ ਦੇ ਕੰਢੀ ਏਰੀਆ ਤਲਵਾੜਾ ਨੂੰ ਟੂਰਿਜ਼ਮ ਪਲੇਸ ਘੋਸ਼ਿਤ ਕਰਨਾ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਹਰਜੋਤ ਸਿੰਘ ਬੈਂਸ :** ਫਿਲਹਾਲ ਰਾਜ ਸਰਕਾਰ ਦੀ ਕਿਸੇ ਵੀ ਥਾਂ ਨੂੰ ਸੈਰ ਸਪਾਟਾ ਸਥਾਨ ਐਲਾਨਣ ਦੀ ਉਚੇਚੇ ਤੌਰ ਤੇ ਕੋਈ ਪਾਲਿਸੀ ਨਹੀਂ ਹੈ। ਰਾਜ ਸਰਕਾਰ ਪੰਜਾਬ ਵਿੱਚ ਸੈਰ ਸਪਾਟੇ ਨੂੰ ਵਿਕਸਿਤ ਕਰਨ ਲਈ ਬਹੁਤ ਉਤਸੁਕ ਹੈ ਅਤੇ ਤਲਵਾੜਾ ਦੇ ਕੰਢੀ ਏਰੀਏ ਵਿੱਚ ਸੈਰ ਸਪਾਟੇ ਦੀਆਂ ਸਹੂਲਤਾਂ ਨੂੰ ਵਿਕਸਿਤ ਕਰਨ ਦੀ ਸੰਭਾਵਨਾ ਤੇ ਵਿਚਾਰ ਕਰੇਗੀ।

**ਸਰਦਾਰ ਕਰਮਬੀਰ ਸਿੰਘ:** ਮਾਨਯੋਗ ਮੰਤਰੀ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਹਲਕਾ ਦਸੂਹਾ ਤੋਂ ਚੁਣ ਕੇ ਆਇਆ ਹਾਂ ਜੀ। ਸਾਡਾ ਹਲਕਾ ਬਹੁਤ ਗਰੀਬ ਹਲਕਾ ਹੈ ਅਤੇ ਕੰਢੀ ਏਰੀਏ ਨਾਲ ਸਬੰਧਿਤ ਹੈ। ਤੁਹਾਡਾ ਵੀ same pattern ਉੱਪਰ ਬੀ.ਬੀ.ਐਮ.ਬੀ. ਤੁਹਾਡੇ ਹਲਕੇ ਵਿੱਚ ਵੀ ਹੈ ਅਤੇ ਤਲਵਾੜੇ ਹਲਕੇ ਵਿੱਚ ਵੀ ਹੈ। ਬੀ.ਬੀ.ਐਮ.ਬੀ ਜਦੋਂ ਬਣਿਆ ਸੀ ਤਾਂ ਉਦੋਂ ਲੋਕਾਂ ਨੂੰ ਬਹੁਤ ਰੁਜ਼ਗਾਰ ਮਿਲਿਆ ਸੀ। ਹੁਣ ਬੀ.ਬੀ.ਐਮ.ਬੀ. ਖਾਲੀ ਹੋ ਰਿਹਾ ਹੈ। ਤਲਵਾੜਾ ਸ਼ਹਿਰ ਉੱਜੜ ਰਿਹਾ ਹੈ। ਮੇਰੀ ਬੇਨਤੀ ਹੈ ਕਿ ਇਸ ਨੂੰ ਸਮਾਂਬੱਧ ਜ਼ਰੂਰ ਕੀਤਾ ਜਾਵੇ। ਹਿਮਾਚਲ ਦੀ ਤਰਜ਼ ਦੇ ਉੱਤੇ ਕੰਢੀ ਏਰੀਏ ਨੂੰ ਟੂਰਿਜ਼ਮ ਪਲੇਸ ਬਣਾਇਆ ਜਾਵੇ ਤਾਂ ਜੋ ਉੱਥੇ ਲੋਕਾਂ ਨੂੰ

ਰੁਜ਼ਗਾਰ ਮਿਲ ਸਕੇ। ਇਸ ਨਾਲ ਸਰਕਾਰ ਦੀ ਆਮਦਨ ਵਿੱਚ ਵਾਧਾ ਹੋਵੇਗਾ। ਤਲਵਾੜਾ ਸ਼ਹਿਰ ਉਜੜ ਰਿਹਾ ਹੈ, ਇਸ ਨੂੰ ਟੂਰਿਜ਼ਮ ਪਲੇਸ ਬਣਾਇਆ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਸੈਰ ਸਪਾਟੇ ਨੂੰ ਉਤਸ਼ਾਹਿਤ ਕਰਨ ਲਈ ਕੋਈ ਸਮਾਂਬੱਧ ਕਰੋਗੇ?

**ਮੰਤਰੀ:** ਆਨਰੇਬਲ ਸਪੀਕਰ ਸਾਹਿਬ, ਇੱਕ ਤਾਂ ਮਾਨਯੋਗ ਮੈਂਬਰ ਸਾਹਿਬਾਨ ਨੇ ਬੀ.ਬੀ.ਐਮ.ਬੀ. ਦੀ ਗੱਲ ਕੀਤੀ ਹੈ। ਇਹ ਆਪਣੇ ਆਪ ਵਿੱਚ ਇੱਕ ਬਹੁਤ ਵੱਡਾ ਵਿਸ਼ਾ ਹੈ। ਉੱਥੇ ਲਗਭਗ 10-12 ਹਜ਼ਾਰ ਆਸਾਮੀਆਂ ਖਾਲੀ ਪਈਆਂ ਹਨ। ਪੰਜਾਬ ਦੀ ਜ਼ਮੀਨ, ਪੰਜਾਬ ਦੇ ਪਾਣੀ ਵਰਤੇ ਗਏ ਪਰ ਅੱਜ ਉਸ ਦੇ ਬਦਲੇ ਸਾਨੂੰ ਕੁਝ ਨਹੀਂ ਮਿਲ ਰਿਹਾ। ਮਾਨਯੋਗ ਮੈਂਬਰ ਸਾਹਿਬਾਨ ਵੱਲੋਂ ਜੋ ਸਵਾਲ ਪੁੱਛਿਆ ਗਿਆ ਹੈ, ਮੈਂ ਉਸ ਤੇ ਸੀਮਤ ਰਹਿ ਕੇ ਦੱਸਣਾ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਸਾਹਿਬ ਟੂਰਿਜਮ ਵਿੱਚ ਬਹੁਤ ਦਿਲਚਸਪੀ ਲੈ ਰਹੇ ਹਨ। ਅਸੀਂ ਬਹੁਤ ਜਲਦੀ ਇੱਕ world class tourism policy ਲੈ ਕੇ ਆ ਰਹੇ ਹਾਂ। ਉਸ ਦੇ ਵਿੱਚ ਪੰਜਾਬ ਦੇ ਹਰ ਪਿੰਡ ਦਾ ਅਤੇ ਹਰ ਇਲਾਕੇ ਦਾ ਧਿਆਨ ਰੱਖਿਆ ਜਾਵੇਗਾ। ਬਹੁਤ-ਬਹੁਤ ਧੰਨਵਾਦ ਜੀ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ:** ਸਪੀਕਰ ਸਾਹਿਬ, ਮੈਂ ਵੀ ਟਾਂਡਾ ਉੜਮੁੜ ਵਿੱਚੋਂ ਪਹਿਲੀ ਵਾਰ ਚੁਣ ਕੇ ਆਇਆ ਹਾਂ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਇਸ ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਆਸ ਰੱਖਦਾ ਸੀ ਕਿ ਅੱਜ ਆਪਾਂ ਸਾਰੇ ਸ਼ੁਰੂਆਤ ਤੋਂ ਪਹਿਲਾਂ ਸਾਡੇ ਮਹਾਨ ਯੋਧੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਸ਼ਰਧਾਂਜਲੀ ਦਿੰਦੇ।

**ਮਾਨਯੋਗ ਸਪੀਕਰ:** ਬਿਲਕੁਲ ਜੀ, ਬਾਬਾ ਬੰਦਾ ਸਿੰਘ ਬਹਾਦਰ ਜੀ ਸਾਡੇ ਸਾਰਿਆਂ ਲਈ ਸਨਮਾਨਯੋਗ ਹਨ। ਲੇਕਿਨ ਜੇ ਤੁਸੀਂ ਸਵਾਲ ਦੇ ਸਬੰਧ ਵਿੱਚ ਕੁੱਝ ਕਹਿਣਾ ਹੈ ਤਾਂ ਕਹੋ।

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ:** ਨਹੀਂ ਜੀ।

**ਮਾਨਯੋਗ ਸਪੀਕਰ:** ਠੀਕ ਹੈ ਜੀ।

---

## 16 ਮਾਰਚ, 2022 ਤੋਂ ਹੁਣ ਤੱਕ ਰੇਤਾ ਅਤੇ ਬਜਰੀ ਤੋਂ ਇਕੱਠੀ ਕੀਤੀ ਰਕਮ ਦੇ ਵੇਰਵੇ

*52. **ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਕੀ ਮਾਈਨਜ਼ ਐਂਡ ਜਿਆਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਇਸ ਵੇਲੇ ਬਾਜ਼ਾਰ ਵਿੱਚ ਰੇਤ ਅਤੇ ਬਜਰੀ ਦੇ ਰੇਟ ਕੀ ਹਨ;

(ਅ) ਮਿਤੀ 16 ਮਾਰਚ, 2022 ਤੋਂ ਲੈ ਕੇ ਹੁਣ ਤੱਕ ਰੇਤ ਅਤੇ ਬਜਰੀ ਤੋਂ ਕਿੰਨੀ ਰਕਮ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਹੋ ਚੁੱਕੀ ਹੈ, ਜ਼ਿਲ੍ਹਾਵਾਰ ਪ੍ਰਾਪਤ ਰਕਮਾਂ ਦੇ ਵੇਰਵੇ ਕੀ ਹਨ;

(ੲ) ਨਜਾਇਜ਼ ਮਾਈਨਿੰਗ ਕਰਨ ਵਾਲਿਆਂ ਵਿਰੁੱਧ ਮਿਤੀ 16 ਮਾਰਚ, 2022 ਤੋਂ ਲੈ ਕੇ ਹੁਣ ਤੱਕ ਕਿੰਨੇ ਕੇਸ ਦਰਜ ਹੋ ਚੁੱਕੇ ਹਨ, ਇਨ੍ਹਾਂ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ?

**ਸਰਦਾਰ ਹਰਜੋਤ ਸਿੰਘ ਬੈਂਸ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾਨ, ਜੋ ਮੇਰੇ ਤੋਂ ਪਹਿਲਾਂ ਇਸ ਵਿਭਾਗ ਦੀ ਜ਼ਿੰਮੇਵਾਰੀ ਵੀ ਦੇਖ ਰਹੇ ਸਨ, ਉਨ੍ਹਾਂ ਵੱਲੋਂ ਜੋ ਸਵਾਲ ਪੁੱਛੇ ਗਏ ਹਨ, ਉਨ੍ਹਾਂ ਦਾ ਜਵਾਬ ਇਸ ਤਰ੍ਹਾਂ ਹੈ ਜੀ।

(ੳ) ਇਸ ਵੇਲੇ ਬਾਜ਼ਾਰ ਵਿੱਚ ਰੇਤ ਦਾ ਔਸਤ ਰੇਟ 26/- ਰੁਪਏ ਤੋਂ ਲੈ ਕੇ 28/- ਰੁਪਏ ਅਤੇ ਬਜਰੀ ਦਾ ਔਸਤ ਰੇਟ 29/- ਰੁਪਏ ਤੋਂ 30/- ਰੁਪਏ ਹੈ।

(ਅ) ਮਿਤੀ 16 ਮਾਰਚ, 2022 ਤੋਂ ਲੈ ਕੇ 22.06.2022 ਰੇਤ ਅਤੇ ਬਜਰੀ ਤੋਂ ਜੋ ਰਕਮ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਹੋਈ ਹੈ, ਉਸ ਦਾ ਜ਼ਿਲ੍ਹਾਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ:-

ਪੰਜਾਬ ਰਾਜ ਦੇ ਕੁੱਲ 7 ਬਲਾਕਾਂ ਵਿੱਚੋਂ 3 ਬਲਾਕਾਂ ਦੇ ਠੇਕੇ ਰੱਦ ਕਰ ਦਿੱਤੇ ਗਏ ਹਨ:-

| ਲੜੀ ਨੰ | ਬਲਾਕ ਨੰ | ਜ਼ਿਲ੍ਹਾ | 3 ਬਲਾਕਾਂ ਦੇ ਠੇਕੇ ਰੱਦ ਕਰਨ ਉਪਰੰਤ ਮਿਤੀ 16.03.2022 ਤੋਂ ਲੈ ਕੇ 22.06.2022 ਤੱਕ ਸਰਕਾਰੀ ਖਜ਼ਨੇ ਵਿੱਚ ਜਮ੍ਹਾਂ ਹੋਈ ਰੇਤਾ ਅਤੇ ਬਜਰੀ ਤੋਂ ਪ੍ਰਾਪਤ ਮਾਲੀਏ ਦੀ ਰਕਮ (ਰੁਪਏ) |
|---|---|---|---|
| 1 | 1 | ਰੂਪਨਗਰ | 7,20,00,000 |
| 2 | 2 | ਐਸ.ਬੀ.ਐਸ ਨਗਰ | 9,16,64,987 |
| 3 | | ਜਲੰਧਰ | |

| | | | |
|---|---|---|---|
| 4 | | ਲੁਧਿਆਣਾ | |
| 5 | | ਬਰਨਾਲਾ | |
| 6 | | ਸੰਗਰੂਰ | |
| 7 | | ਮਾਨਸਾ | |
| 8 | | ਮਲੇਰਕੋਟਲਾ | |
| 9 | 3 | ਮੋਗਾ | ਨਿਲ |
| 10 | | ਫਿਰੋਜ਼ਪੁਰ | |
| 11 | | ਸ੍ਰੀ ਮੁਕਤਸਰ ਸਾਹਿਬ | |
| 12 | | ਫਾਜਿਲਕਾ | |
| 13 | | ਬਠਿੰਡਾ | |
| 14 | | ਫਰੀਦਕੋਟ | |
| 15 | 4 | ਹੁਸ਼ਿਆਰਪੁਰ | 8,97,00,000 |
| 16 | | ਗੁਰਦਾਸਪੁਰ | |
| 17 | 5 | ਅੰਮ੍ਰਿਤਸਰ | ਨਿਲ |
| 18 | | ਕਪੂਰਥਲਾ | |
| 19 | | ਤਰਨਤਾਰਨ | |
| 20 | 6 | ਪਠਾਨਕੋਟ | 4,75,03,187 |
| 21 | 7 | ਮੋਹਾਲੀ | ਨਿਲ |
| 22 | | ਫਤਹਿਗੜ੍ਹ ਸਾਹਿਬ | |
| 23 | | ਪਟਿਆਲਾ | |
| | | **ਕੁਲ** | **30,08,68,174** |

(ੲ) ਨਜਾਇਜ਼ ਮਾਈਨਿੰਗ ਕਰਨ ਵਾਲਿਆਂ ਵਿਰੁੱਧ ਮਿਤੀ 16 ਮਾਰਚ, 2022 ਤੋਂ ਲੈ ਕੇ 22.06.2022 ਤੱਕ ਦਰਜ ਕੀਤੇ ਕੇਸਾਂ ਦਾ ਵੇਰਵਾ ਹੈ:-

| **ਲੜੀ ਨੰ** | **ਜ਼ਿਲ੍ਹਾ** | **ਨਜਾਇਜ ਮਾਈਨਿੰਗ ਕਰਨ ਵਾਲਿਆ ਵਿੱਰੁਧ ਮਿਤੀ 16 ਮਾਰਚ, 2022 ਤੋਂ 22.06.2022 ਹੁਣ ਤੱਕ ਦਰਜ ਕੀਤੇ ਕੇਸ** |
|---|---|---|
| 1 | ਮਾਨਸਾ | 1 |
| 2 | ਤਰਨਤਾਰਨ | 6 |
| 3 | ਸ੍ਰੀ ਮੁਕਤਸਰ ਸਾਹਿਬ | 6 |
| 4 | ਬਠਿੰਡਾ | 1 |
| 5 | ਜਲੰਧਰ | 20 |
| 6 | ਕਪੂਰਥਲਾ | 6 |
| 7 | ਐਸ.ਬੀ.ਐਸ ਨਗਰ | 12 |
| 8 | ਲੁਧਿਆਣਾ | 25 |
| 9 | ਫਾਜ਼ਿਲਕਾ | 46 |
| 10 | ਰੂਪਨਗਰ | 27 |
| 11 | ਫਤਹਿਗੜ੍ਹ ਸਾਹਿਬ | 4 |
| 12 | ਪਟਿਆਲਾ | 11 |
| 13 | ਫਿਰੋਜ਼ਪੁਰ | 35 |
| 14 | ਮੋਗਾ | 11 |
| 15 | ਹੁਸ਼ਿਆਰਪੁਰ | 40 |
| 16 | ਮੋਹਾਲੀ | 5 |
| 17 | ਗੁਰਦਾਸਪੁਰ | 7 |
| 18 | ਪਠਾਨਕੋਟ | 4 |

| | | |
|---|---|---|
| 19 | ਸੰਗਰੂਰ | 1 |
| 20 | ਮਲੇਰਕੋਟਲਾ | 0 |
| 21 | ਬਰਨਾਲਾ | 0 |
| 22 | ਫਰੀਦਕੋਟ | 0 |
| 23 | ਅੰਮ੍ਰਿਤਸਰ | 19 |
| | **ਕੁੱਲ** | **277** |

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਪਿਛਲੀ ਸਾਡੀ ਗੌਰਮਿੰਟ ਵੇਲੇ ਕੋਈ ਵੀ ਐਸਾ ਸੈਸ਼ਨ ਨਹੀਂ ਸੀ ਜਿਸ ਵਿੱਚ ਜਦੋਂ ਸਾਡੇ ਇਧਰਲੇ ਸਾਥੀ (ਟਰੇਜ਼ਰੀ ਬੈਂਚਿੰਜ਼ ਵੱਲ ਇਸ਼ਾਰਾ) ਆਪੋਜ਼ੀਸ਼ਨ ਵਿੱਚ ਬੈਠੇ ਸੀ ਤੇ ਮਾਈਨਿੰਗ ਦਾ ਇਸ਼ੂ ਨਹੀਂ ਉੱਠਦਾ ਸੀ। ਨਜਾਇਜ਼ ਮਾਈਨਿੰਗ, ਮਾਈਨਿੰਗ ਮਾਫੀਆ, ਰੇਤ ਮਹਿੰਗੀ ਮਿਲਦੀ ਹੈ ਆਦਿ ਬਹੁਤ ਸਾਰੇ ਇਸ਼ੂ ਉੱਠਦੇ ਸਨ। ਹਾਲਾਂਕਿ ਸਾਡੇ ਵੇਲੇ 17 ਰੁਪਏ ਤੋਂ ਲੈ ਕੇ 20-21 ਰੁਪਏ ਤੱਕ ਫੁੱਟ ਰੇਟ ਵਿਕਦੀ ਸੀ ਮਤਲਬ ਸੈਂਕੜਾ 1700 ਰੁਪਏ ਜਾਂ 2000 ਰੁਪਏ ਤੱਕ ਸੀ। ਇਨ੍ਹਾਂ ਨੇ ਕਹਿ ਤਾਂ ਦਿੱਤਾ ਹੈ ਕਿ 26 ਰੁਪਏ ਫੁੱਟ ਹੈ ਪਰ ਅਸਲ ਵਿੱਚ ਇਸ ਤਰ੍ਹਾਂ ਨਹੀਂ ਹੈ। ਮਾਰਕੀਟ ਵਿੱਚ ਰੇਟ ਜ਼ਿਆਦਾ ਹੈ ਪਰ ਚਲੋ ਇਨ੍ਹਾਂ ਦੀ ਗੱਲ ਮੰਨ ਲੈਂਦੇ ਹਾਂ। ਇਹ ਸਰਕਾਰ ਬਣਾਉਣ ਤੋਂ ਪਹਿਲਾਂ ਕਹਿੰਦੇ ਸੀ ਕਿ ਰੇਤ ਮਹਿੰਗੀ ਮਿਲਦੀ ਹੈ। ਇਹ ਕਹਿੰਦੇ ਸੀ ਕਿ ਜਦੋਂ ਇਨ੍ਹਾਂ ਦੀ ਸਰਕਾਰ ਬਣੇਗੀ ਤਾਂ 1000 ਰੁਪਿਆ ਸੈਂਕੜਾ ਮਾਰਕੀਟ ਵਿੱਚ ਰੇਤ ਮਿਲਿਆ ਕਰੇਗੀ ਜਿਸ ਦਾ ਮਤਲਬ ਹੈ 10 ਰੁਪਏ ਫੁੱਟ ਰੇਤ ਮਿਲਿਆ ਕਰੇਗੀ। ਕਿਰਪਾ ਕਰਕੇ ਇਹ ਦੱਸ ਦੇਣ ਕਿ ਇਹ ਰੇਟ ਕਦੋਂ ਤੱਕ ਹੋ ਜਾਵੇਗਾ?

ਪ.ਸ਼./ਰ.ਕ./9.45/25.06.2022

**ਮੰਤਰੀ :** ਆਨਰੇਬਲ ਸਪੀਕਰ ਸਾਹਿਬ, ਬਿਲਕੁਲ ਮਾਨਯੋਗ ਮੈਂਬਰ ਸਾਹਿਬਾਨ ਨੇ ਕਿਹਾ ਹੈ ਇਹ ਸੱਚ ਹੈ । ਮੈਂ ਪੋਸਟ ਬਜਟ ਅਗਰ ਆਪ ਜੀ ਆਗਿਆ ਦੇਣਗੇ ਤਾਂ ਉਸ ਤੋਂ ਬਾਅਦ ਮੈਂ ਮਾਈਨਿੰਗ ਦੇ ਵਿੱਚ ਪਿਛਲੇ 15 ਸਾਲਾਂ ਵਿੱਚ ਯੀਅਰਵਾਈਜ਼ ਕਿੰਨਾ ਕਿੰਨਾ ਰੈਵੇਨਿਊ ਆਇਆ ਤੇ ਸਾਡੀ ਕੀ ਪਾਲਿਸੀ ਹੈ ਤੇ ਮੇਰੀ ਕੀ ਜ਼ਿੰਮੇਵਾਰੀ ਹੈ, ਉਹ ਪੇਸ਼ ਕਰਾਂਗਾ। ਅਸੀਂ illegal mining ਨੂੰ ਬੰਦ ਕੀਤਾ, ਸਿੱਟੇ ਵੱਜੋਂ quantity ਘੱਟ ਗਈ ਸੀ ਅਤੇ ਰੇਟ ਅੱਪ ਹੋ ਗਏ ਸੀ। ਹੁਣ ਪ੍ਰਾਈਸਿਸ ਰੈਗੂਲਰ ਘੱਟ ਰਹੇ ਹਨ ਅਤੇ quantity ਵੱਧ ਰਹੀ ਹੈ। ਪੰਜਾਬ ਦੀ ਆਵਾਮ ਨੂੰ ਸਸਤਾ ਰੇਤਾ ਬਜਰੀ ਅਤੇ ਰਿਕਾਰਡ ਰੈਵੀਨਿਊ ਦੇਣ ਦੀ ਜ਼ੁੰਮੇਵਾਰੀ ਸਾਡੀ ਹੈ। ਮਾਨਯੋਗ ਮੁੱਖ ਮੰਤਰੀ

ਜੀ ਨੇ ਸਾਨੂੰ ਇਹ ਜ਼ੁੰਮੇਵਾਰੀ ਦਿੱਤੀ ਹੈ। ਜਿਨ੍ਹਾਂ ਰੈਵੀਨਿਊ ਪਿਛਲੇ ਪੰਜ ਸਾਲਾਂ ਦੇ ਵਿੱਚ ਆਇਆ ਸੀ, ਉਹ ਅਸੀਂ ਇੱਕ ਸਾਲ ਦੇ ਵਿੱਚ ਦੇਵਾਂਗੇ, on the Floor of the House. During the Budget speech, ਮੈਂ ਮਾਈਨਿੰਗ ਉੱਪਰ ਆਪਣੇ ਅੰਕੜੇ ਤੱਥਾਵਾਈਜ਼ ਪੇਸ਼ ਕਰਾਂਗਾ। ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਥੈਂਕ ਯੂ ਜੀ। ਹਾਂ ਜੀ, ਸਰਕਾਰੀਆ ਸਾਹਿਬ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਸਪੀਕਰ ਸਾਹਿਬ, ਮਾਈਨਿੰਗ ਦੇ ਰੈਵੀਨਿਊ ਦੀ ਗੱਲ ਚਲੀ ਹੈ। ਮੈਂ ਵੀ ਸਵਾਲ ਕੀਤਾ ਹੈ। ਤਿੰਨ ਮਹੀਨਿਆਂ ਦੀ ਵਿੱਚ ਇਨ੍ਹਾਂ ਨੂੰ 30 ਕਰੋੜ ਰੁਪਿਆ ਆਇਆ ਹੈ। ਹਾਲਾਂਕਿ ਇਨ੍ਹਾਂ ਨੂੰ ਵੀ ਪਤਾ ਹੈ ਕਿ 30 ਕਰੋੜ ਰੁਪਏ ਦੇ ਵਿੱਚੋਂ 12-13 ਕਰੋੜ ਰੁਪਏ ਪਿਛਲੇ ਸੀ। ਇਨ੍ਹਾਂ ਨੂੰ 30 ਕਰੋੜ ਰੁਪਿਆ ਤਿੰਨ ਮਹੀਨਿਆਂ ਦੇ ਵਿੱਚ ਨਹੀਂ ਆਇਆ। ਚਲੋ, ਅਸੀਂ 30 ਕਰੋੜ ਰੁਪਏ ਮੰਨ ਲੈਂਦੇ ਹਾਂ। 10 ਕਰੋੜ ਰੁਪਏ ਮਹੀਨੇ ਦੇ ਆ ਗਏ। ਸੁਪਰੀਮੋ ਸਾਹਿਬ ਤਾਂ ਕੋਈ ਥਾਂ ਹੀ ਨਹੀਂ ਛੱਡਦੇ ਸੀ, ਜਿਸ ਦੇ ਵਿੱਚ ਇਹ ਨਾ ਕਿਹਾ ਗਿਆ ਹੋਵੇ ਕਿ 20 ਹਜ਼ਾਰ ਕਰੋੜ ਰੁਪਿਆ ਆਵੇਗਾ; ਇੱਥੇ ਮਾਫੀਆ ਰਾਜ ਚੱਲਦਾ ਹੈ; ਸਾਰੇ ਹੀ ਲੁੱਟ ਪਾਈ ਜਾਂਦੇ ਹਨ; ਇਨ੍ਹਾਂ ਦੇ ਸਾਰੇ ਐਮ.ਐਲ.ਏਜ਼. ਕਰੀ ਜਾਂਦੇ ਹਨ। ਉਹ ਰੈਵੀਨਿਊ ਕਿੱਥੇ ਗਿਆ। ਉਹ ਕਦੋਂ ਤੱਕ ਆ ਜਾਵੇਗਾ। ਇਹ ਦੱਸ ਦੇਣ ਕਿ 20 ਹਜ਼ਾਰ ਕਰੋੜ ਰੁਪਿਆ ਕਦੋਂ ਆ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਇਹ ਆਪ ਹੀ ਦੇ ਚੁੱਕੇ ਹਨ। ਇਨ੍ਹਾਂ ਨੇ ਆਪ ਹੀ ਕਿਹਾ ਹੈ ਕਿ ਅਸੀਂ ਲੁੱਟਦੇ ਰਹੇ ਹਾਂ। ਆਪ ਹੀ ਇਨ੍ਹਾਂ ਨੇ ਬੋਲਿਆ ਹੈ। ਇਹ ਤੱਥ ਹੈ (ਸ਼ੋਰ)। ਮੈਂ ਪਹਿਲਾਂ ਹੀ ਕਿਹਾ ਹੈ ਮੈਂ ਆਪਣੀ ਪੋਸਟ ਬਜਟ ਸਪੀਚ ਦੇ ਵਿੱਚ ਅੰਕੜੇ ਪੇਸ਼ ਕਰਾਂਗਾ। ਜਾਣ ਤੋਂ ਪਹਿਲਾਂ ਪੰਜਾਬ ਦਾ ਰੈਵੇਨਿਊ 70 ਪਰਸੈਂਟ ਘਟਾ ਦਿੱਤਾ ਗਿਆ ਸੀ। ਕਹਿਣ ਨੂੰ ਤਾਂ ਸਾਢੇ ਪੰਜ ਰੁਪਏ ਰੇਤ ਕਰ ਦਿੱਤੀ ਗਈ, ਪਰ ਕਿਧਰੇ ਸਾਢੇ ਪੰਜ ਰੁਪਏ ਮਿਲਦੀ ਨਹੀਂ ਸੀ। ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਗਾ ਕਿ as per their policy, ਜਿਹੜੀ ਕਿ ਸਾਲ 2018 ਦੇ ਵਿੱਚ ਬਣਾਈ ਗਈ ਸੀ। ਜਿਸ ਦੇ ਮੁਤਾਬਿਕ ਕਾਂਟਰੈਕਟਰਜ਼ ਤੋਂ ਐਡਵਾਂਸ ਲੈਣਾ ਸੀ। ਉਹ arrears ਕਿਸ ਤਰ੍ਹਾਂ ਆ ਗਏ। ਅੱਜ ਪੰਜਾਬ ਸਰਕਾਰ ਦੇ 108 ਕਰੋੜ ਰੁਪਏ ਆਰਬੀਟਰੇਸ਼ਨ ਦੇ ਵਿੱਚ ਪਏ ਹਨ। ਕੋਈ ਵਕੀਲ ਨਹੀਂ ਕੀਤਾ ਗਿਆ। ਜਿਹੜੀ ਚੀਜ਼ ਦੇ ਵਿੱਚ ਅਸੀਂ ਐਡਵਾਂਸ ਲੈਣਾ ਹੈ, ਤਿੰਨ ਮਹੀਨੇ ਦੀ ਕਿਸ਼ਤ ਪਹਿਲਾਂ ਆਉਣੀ ਹੈ, ਉਸ ਦੇ ਵਿੱਚ arrears ਕਿੱਥੋਂ ਆ ਗਏ। ਇਨ੍ਹਾਂ ਨੇ ਆਪ ਹੀ ਪੁਰਾਣੇ ਬਾਕਾਇਆ ਸਬੰਧੀ ਗੱਲ ਕੀਤੀ ਹੈ। How is it possible. ਮੈਂ ਫਿਰ ਕਹਿ ਰਿਹਾ ਹਾਂ ਕਿ ਇਹ ਪੰਜਾਬ ਦਾ ਇੱਕ ਬਹੁਤ ਗੰਭੀਰ ਵਿਸ਼ਾ ਹੈ। ਮੈਂ ਇਸ ਦੀ ਗੰਭੀਰਤਾ ਸਮਝਦਾ ਹਾਂ। ਮੈਂ post budget speech ਸਮੇਂ ਆਪਣੀ ਗੱਲ ਜ਼ਰੂਰ ਰੱਖਾਂਗਾ। ਬਹੁਤ ਧੰਨਵਾਦ ਜੀ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਇਹ ਦੱਸ ਤਾਂ ਦੇਣ ਕਿ 20 ਹਜ਼ਾਰ ਕਰੋੜ ਰੁਪਿਆ ਕਦੋਂ ਤੱਕ ਆ ਜਾਵੇਗਾ।

**ਮੰਤਰੀ**: ਮੈਂ post budget speech ਦੇ ਵਿੱਚ detail wise ਅੰਕੜੇ ਦੇ ਦੇਵਾਂਗਾ ਜੀ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਬਿਨਾਂ ਆਗਿਆ ਤੋਂ ਬੋਲ ਰਹੇ ਸਨ)

**ਮਾਨਯੋਗ ਸਪੀਕਰ:** ਬਾਜਵਾ ਜੀ, He is assuring you. ਇਹ ਕਹਿ ਰਹੇ ਹਨ ਕਿ ਮੈਂ ਬਜਟ ਤੇ ਡਿਸਕਸ਼ਨ ਵੇਲੇ detail wise ਅੰਕੜੇ ਦੇ ਦੇਵਾਂਗਾ। He is assuring you.

**Sardar Partap Singh Bajwa:** Are you sure. You will give reply?

**Minister:** Yes. Definitely, I assure. I will also not only tell for the future. I will also tell what happened in the last 15 years, data of every year.

**Sardar Partap Singh Bajwa:** You are most welcome and you also should tell us what is happening now. Ok we take your word.

**ਮਾਨਯੋਗ ਸਪੀਕਰ:** ਬੈਠੋ ਜੀ। ਹਾਂ ਜੀ ਅਮਨ ਜੀ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਸਪਲੀਮੈਂਟਰੀ ਲੈ ਲਵਾਂ ਜੀ।

**ਮਾਨਯੋਗ ਸਪੀਕਰ:** ਹਾਂ ਜੀ।

**ਸ਼੍ਰੀ ਅਮਨ ਅਰੋੜਾ:** ਇਸ ਤੋਂ ਪਹਿਲਾਂ ਮੈਂ ਆਪਣਾ ਸਪਲੀਮੈਂਟਰੀ ਸਵਾਲ ਸਰਕਾਰ ਨੂੰ/ਮੰਤਰੀ ਜੀ ਨੂੰ ਕਰਾਂ, ਮੈਂ ਥੋੜ੍ਹਾ ਬੈਕਗਰਾਊਂਡ ਦੇ ਵਿੱਚ ਲੈ ਕੇ ਜਾਣਾ ਚਾਹੁੰਗਾ।

**ਮਾਨਯੋਗ ਸਪੀਕਰ:** ਇਹ question hour ਹੈ ਜੀ। ਤੁਸੀਂ ਇਸ ਤਰ੍ਹਾਂ ਨਾ ਕਰੋ।

**ਸ਼੍ਰੀ ਅਮਨ ਅਰੋੜਾ:** ਸਰ ਇੱਕ ਮਿੰਟ ਤਾਂ ਦੇ ਦਿਉ ਜੀ। ਮੈਨੂੰ ਇੱਕ ਮਿੰਟ ਬੋਲ ਤਾਂ ਲੈਣ ਦਿਓ। ਮੈਂ ਅੱਧੇ ਮਿੰਟ ਦੇ ਵਿੱਚ ਆਪਣੀ ਗੱਲ ਖਤਮ ਕਰ ਦੇਣੀ ਹੈ ਜੀ। ਸਰ, ਪੰਜ ਸਾਲ ਪਹਿਲਾਂ 16 ਜੂਨ 2017 ਨੂੰ ਪਿਛਲੀ ਸਰਕਾਰ ਦਾ ਪਹਿਲਾ ਸੈਸ਼ਨ ਸੀ। ਅਸੀਂ ਆਪੋਜੀਸ਼ਨ ਦੇ ਵਿੱਚ, ਅਕਾਲੀ ਦਲ ਦੇ ਨਾਲ ਇੱਕ ਇਸ਼ੂ ਰੇਜ਼ ਕਰ ਰਹੇ ਸੀ ਤੇ ਉਸ ਸਮੇਂ ਇੱਥੇ ਬੈਠ ਕੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਇੱਕ ਸਟੇਟਮੈਂਟ ਦਿੱਤੀ ਸੀ। ਇਹ

ਤੁਹਾਡੀ ਡਿਬੇਟ ਹੈ। ਮੈਂ ਇਸ ਤੋਂ ਪੜ੍ਹ ਕੇ ਸੁਣਾਉਂਦਾ ਹਾਂ ਜੀ। ਮੁੱਖ ਮੰਤਰੀ ਸਾਹਿਬ ਬੋਲ ਰਹੇ ਸਨ ਕਿ ਅਸੀਂ ਸਦਨ ਦੇ ਵਿੱਚ ਹੋਰ complications ਖੜ੍ਹੀਆਂ ਨਹੀਂ ਕਰਨਾ ਚਾਹੁੰਦੇ। ਅਗਰ ਕਰਨੀਆਂ ਚਾਹੁੰਦੇ ਤਾਂ 10 ਸਫਿਆਂ ਦੀ ਮੇਰੇ ਕੋਲ ਲਿਸਟ ਹੈ, ਜਿਸ ਦੇ ਵਿੱਚ ਉਨ੍ਹਾਂ ਸਾਰਿਆਂ ਦੇ ਨਾਂਅ ਹਨ, ਜਿਨ੍ਹਾਂ ਨੇ ਖੱਡਾਂ ਕਿਰਾਏ ਤੇ ਲਈ ਹੋਈ ਹੈ। ਮੈਂ ਇਨ੍ਹਾਂ ਸਾਰਿਆਂ ਦੇ ਨਾਂਅ ਲੈ ਸਕਦਾ ਹਾਂ। ਸਪੀਕਰ ਸਾਹਿਬ ਜੇ ਇਨ੍ਹਾਂ ਨੇ ਰੇਤੇ ਦੀਆਂ ਖੱਡਾਂ ਦੇ ਵਿੱਚੋਂ ਰੇਤਾ ਕੱਢਣਾ ਹੈ, ਤਾਂ ਕੱਢਣ ਦਿਓ। ਉਨ੍ਹਾਂ ਨੇ ਇਨ੍ਹਾਂ ਹੀ ਕਿਹਾ ਅਤੇ ਕਾਂਗਰਸ ਵਾਲੇ ਅਤੇ ਅਕਾਲੀ ਦਲ ਵਾਲੇ ਆਪਣੀ ਸੀਟਾਂ ਤੇ ਬੈਠ ਗਏ।

9.50/ਜਸਪਾਲ/25.6.22/ਮੋਨਿਕਾ ਸ਼ਰਮਾ

ਕੈਪਟਨ ਅਮਰਿੰਦਰ ਸਿੰਘ ਜੀ ਦੀ ਪਿਛਲੀ ਸਰਕਾਰ ਵਿੱਚ ਸਰਕਾਰੀਆ ਸਾਹਿਬ ਮੰਤਰੀ ਰਹੇ, ਕੈਪਟਨ ਸਾਹਿਬ ਕਹਿ ਕੇ ਗਏ ਹਨ ਕਿ ਉਨ੍ਹਾਂ ਕੋਲ ਸਾਰੇ ਲੀਡਰ ਜਿਹੜੇ ਰੇਤਾ ਕੱਢਦੇ ਹਨ ਉਨ੍ਹਾਂ ਕੋਲ 10-12 ਸਫਿਆਂ ਦੀ ਲਿਸਟ ਹੈ । ਸਰਕਾਰੀਆ ਸਾਹਿਬ ਕੀ ਤੁਹਾਨੂੰ ਪਿਛਲੀ ਸਰਕਾਰ ਤੋਂ ਕੋਈ ਅਜਿਹੀ ਲਿਸਟ ਮਿਲੀ? ਇਨ੍ਹਾਂ ਨੂੰ ਲਿਸਟ ਦਿਵਾ ਦਿਉ ਜੀ ਜਿਹੜੀ ਕੈਪਟਨ ਅਮਰਿੰਦਰ ਸਿੰਘ ਜੀ ਦੁਆਰਾ ਤਿਆਰ ਕੀਤੀ ਗਈ ਸੀ...(ਵਿਘਨ)(ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ:** ਮੈਂਬਰ ਸਾਹਿਬ, ਤੁਸੀਂ ਬੈਠੋ ਜੀ। ਬਾਜਵਾ ਸਾਹਿਬ, ਤੁਸੀਂ ਬੈਠੋ please sit down. this is not the way...please sit down. (ਵਿਘਨ)(ਸ਼ੋਰ) ਹਾਂ ਜੀ, ਮੰਤਰੀ ਜੀ ਤੁਸੀਂ ਜਵਾਬ ਦਿਉ। ਸ਼੍ਰੀ ਹਰਜੋਤ ਬੈਂਸ ਜੀ ਜਵਾਬ ਦੇਣਗੇ, ਅਮਨ ਜੀ ਤੁਸੀਂ ਵੀ ਬੈਠੋ (ਵਿਘਨ)(ਸ਼ੋਰ) ਬੁੱਧ ਰਾਮ ਜੀ ਤੁਸੀਂ ਵੀ ਬੈਠੋ। (ਵਿਘਨ)(ਸ਼ੋਰ) ਮੰਤਰੀ ਜੀ ਜਵਾਬ ਦੇ ਰਹੇ ਹਨ। ਤੁਸੀਂ ਬੈਠੋ, ਮੰਤਰੀ ਜੀ ਖੜ੍ਹੇ ਹਨ, ਤੁਸੀਂ ਬੈਠੋ।

**ਮੰਤਰੀ :** ਆਨਰੇਬਲ ਸਪੀਕਰ ਸਾਹਿਬ, ਜਿਵੇਂ ਮੈਂ ਆਪਣੇ ਜਵਾਬ ਵਿਚ ਕਿਹਾ ਹੈ ਕਿ ਮਾਈਨਿੰਗ ਇੱਕ ਬਹੁਤ ਗੰਭੀਰ ਮੁੱਦਾ ਹੈ। ਇਸ ਦੇ ਉਤੇ ਪਿਛਲੇ ਕਈ ਸਾਲਾਂ ਤੋਂ ਕਿਸੇ ਵੀ ਸਰਕਾਰ ਨੇ, ਕਿਸੇ ਐਮ.ਐਲ.ਏ. ਕਿਸੇ ਮੰਤਰੀ ਨੇ ਕੋਈ ਕਸਰ ਨਹੀਂ ਛੱਡੀ ਜੀ। ਉਸ ਦੀ ਜਿਹੜੇ ਮਾਈਨਿੰਗ ਮਾਫੀਆ ਦੇ ਖਿਲਾਫ ਕਾਰਵਾਈ ਹੈ, we are bound to it, we are committed to it. ਪੰਜਾਬ ਦੀ ਧਰਤੀ ਅੱਜ ਨੋਚ ਕੇ ਖਾ ਗਏ ਅਤੇ ਪੰਜਾਬ ਦੇ ਖਜ਼ਾਨੇ ਵਿੱਚ ਕੋਈ ਪੈਸਾ ਨਹੀਂ ਆਇਆ। ਮੈਂ ਕਿਹਾ ਜੀ ਪੋਸਟ ਬਜਟ ਵਿੱਚ ਹਰ ਚੀਜ਼ ਕਲੀਅਰ ਹੋਵੇਗੀ,

ਆਲਰੇਡੀ ਕਾਰਵਾਈ ਹੋਈ ਹੈ, ਇੱਕ ਸਾਬਕਾ ਐਮ.ਐਲ.ਏ. ਉਨ੍ਹਾਂ ਉਤੇ ਪਰਚਾ ਦਰਜ ਕਰਕੇ ਅੰਦਰ ਹੈ ਤੇ ਉਨ੍ਹਾਂ ਤੇ ਕਾਰਵਾਈ ਕਰਵਾ ਦਿੱਤੀ ਹੈ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ :** ਇਹ ਸਾਰਿਆਂ ਦੇ ਉਤੇ ਕਾਰਵਾਈ ਕਰਨ, ਜੇ 20,000 ਕਰੋੜ ਰੁਪਿਆ ਆਇਆ ਹੈ ਤਾਂ ਇਨ੍ਹਾਂ ਦੇ ਪਰਚਾ ਹੋਵੇਗਾ..(ਵਿਘਨ)(ਸ਼ੋਰ)

**ਮੰਤਰੀ :** ਸਰਕਾਰੀਆ ਸਾਹਿਬ, ਬੜੀ ਜ਼ਿੰਮੇਵਾਰੀ ਨਾਲ ਕਹਿ ਰਿਹਾ ਹਾਂ, ਮੈਂ ਦੁਬਾਰਾ ਕਹਿ ਰਿਹਾ ਹਾਂ, On the floor of the House ਜਿੰਨਾ ਰੈਵੇਨਿਊ ਤੁਸੀਂ 15 ਸਾਲਾਂ ਵਿਚ ਨਹੀਂ ਦੇ ਸਕੇ, ਇੱਕ ਸਾਲ ਵਿੱਚ ਦਿਆਂਗੇ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਨਜਾਇਜ਼ ਮਾਈਨਿੰਗ ਤੇ ਬਹਿਸ ਕਰਵਾਉਣ ਦੀ ਮੰਗ ਕਰ ਰਹੇ ਸਨ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਮੈਂਬਰ ਸਾਹਿਬ ਬੋਲ ਰਹੇ ਹਨ, ਤੁਸੀਂ ਬੈਠੋ। (ਵਿਘਨ) ਇਆਲੀ ਜੀ, ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ, ਉਹ ਕੁਝ ਕਹਿਣਾ ਚਾਹੁੰਦੇ ਹਨ। ਹਾਂ ਜੀ, ਬਾਜਵਾ ਸਾਹਿਬ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਹ ਨਵੇਂ ਮੰਤਰੀ ਹਨ, ਅਸੀਂ ਇਨ੍ਹਾਂ ਦਾ ਸਤਿਕਾਰ ਕਰਦੇ ਹਾਂ। ਪਰ ਮੈਂ ਆਪਣੇ ਨੌਜਵਾਨ ਸਾਥੀ ਨੂੰ ਕਹਿੰਦਾ ਹਾਂ ਕਿ ਸਵੀਪਿੰਗ ਸਟੇਟਮੈਂਟਸ ਨਾ ਦਿਉ। ਇੱਕ ਮਿੰਟ ਤੁਸੀਂ ਬੈਠੋ ਜੀ। ਜੇ ਤੁਹਾਡੇ ਕੋਲ ਕੋਈ ਤੱਥ ਹੈ ਤਾਂ ਲਿਆ ਕੇ ਸਵੇਰੇ ਉਨ੍ਹਾਂ ਨੂੰ ਇੰਟੈਰੋਗੇਟ ਕਰਵਾਉ ਤੇ ਪਹਿਲੇ ਅਮਰਿੰਦਰ ਸਿੰਘ ਤੋਂ ਕੰਮ ਸ਼ੁਰੂ ਕਰੋ। ਜੇ ਇਹ ਕੰਮ ਸ਼ੁਰੂ ਕਰਨਾ ਹੈ ਤਾਂ ਅਮਰਿੰਦਰ ਸਿੰਘ ਤੋਂ ਸ਼ੁਰੂ ਕਰੋ let us see ਕਿੰਨੀ ਕੁ ਪੁਲੀਟੀਕਲ ਵਿੱਲ ਤੁਹਾਡੇ ਵਿੱਚ ਹੈ You are naming Amarinder Singh. He has a complete list, then firstly get hold of Amarinder Singh and get the whole list. Don’t make sweeping statements in front of Punjab.

**ਮਾਨਯੋਗ ਸਪੀਕਰ :** ਠੀਕ ਹੈ, ਬਾਜਵਾ ਜੀ। ਬਾਜਵਾ ਜੀ ਤੁਸੀਂ ਬੈਠੋ ਜੀ। ਬੈਠੋ ਜੀ। ਬੈਂਸ ਸਾਹਿਬ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਜੇ ਅਮਰਿੰਦਰ ਸਿੰਘ ਦਾ ਨਾਂ ਲਿਆ ਹੈ ਤਾਂ ਅਮਰਿੰਦਰ ਸਿੰਘ ਨੂੰ ਵਿਜੀਲੈਂਸ ਵਿਚ ਲਿਆਉ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਬਾਜਵਾ ਜੀ, ਤੁਸੀਂ ਚੇਅਰ ਨੂੰ ਐਡਰੈਸ ਕਰੋ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਤੇ ਇੰਡੀਅਨ ਕਾਂਗਰਸ ਨੈਸ਼ਨਲ ਪਾਰਟੀ ਦੇ ਕਈ ਮੈਂਬਰ ਤੇ ਟਰੇਜ਼ਰੀ ਬੈਂਚਿਜ਼ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਮਾਈਨਿੰਗ ਦੇ ਮੁੱਦੇ ਉਤੇ ਡਿਸਕਸ਼ਨ ਕਰਵਾਉਣ ਲਈ ਚੇਅਰ ਨੂੰ ਕਹਿ ਰਹੇ ਸਨ।)

**ਮਾਨਯੋਗ ਸਪੀਕਰ :** ਆਪਾਂ ਡਿਸਕਸ ਕਰਾਂਗੇ। You will have ample time for discussion.

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਅੱਜ ਹੀ ਕਰਵਾਉ, ਸਾਰਿਆਂ ਦਾ ਨਾਂ ਆ ਰਿਹਾ ਹੈ। (ਵਿਘਨ)(ਸ਼ੋਰ) ਜਿਨ੍ਹਾਂ ਅਫਸਰਾਂ ਦੇ ਨਾਂ ਆ ਰਹੇ ਹਨ, ਉਨ੍ਹਾਂ ਬਾਰੇ ਵੀ ਕਾਰਵਾਈ ਹੋਵੇ..(ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਬਾਜਵਾ ਜੀ, ਕਾਈਂਡਲੀ ਤੁਸੀਂ ਬੈਠੋ। ਮੰਤਰੀ ਜੀ ਜਵਾਬ ਦੇ ਰਹੇ ਹਨ।

**ਮੰਤਰੀ :** ਆਨਰੇਬਲ ਸਪੀਕਰ ਸਾਹਿਬ, ਮੈਂ ਦੁਬਾਰਾ ਕਿਹਾ ਹੈ, ਮੈਂ ਆਪ ਕਿਹਾ ਹੈ ਕਿ ਇਹ ਮੇਰੇ ਉਤੇ ਕੋਈ ਬੋਝ ਨਹੀਂ ਸੀ ਪਰ ਆਪ ਕਿਹਾ ਹੈ ਕਿ ਪੋਸਟ ਬਜਟ ਵਿਚ ਦੱਸਾਂਗੇ।(ਵਿਘਨ)(ਸ਼ੋਰ) ਮੈਂ ਸਮਝਦਾ ਹਾਂ ਕਿ ਤੁਹਾਡਾ ਕੈਪਟਨ ਸਾਹਿਬ ਨਾਲ ਬਹੁਤ ਪਿਆਰ ਹੈ (ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਸੰਬੋਧਨ ਕਰਦੇ ਹੋਏ) but everything has the system...ਮੇਰੀ ਜਿਹੜੀ ਜ਼ਿੰਮੇਵਾਰੀ ਹੈ, ਮੈਂ ਸਮਝਦਾ ਹਾਂ ਕਿ ਤੁਹਾਡਾ ਬਹੁਤ ਪਿਆਰ ਹੈ (ਵਿਘਨ)(ਸ਼ੋਰ) ਸਪੀਕਰ ਸਾਹਿਬ, ਮੈਂ ਸਿਰਫ ਫਾਈਨਲ ਵਰਡਜ਼ ਕਹਿਣਾ ਚਾਹੁੰਦਾ ਹਾਂ...

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਸਨ ਤੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਠੀਕ ਹੈ, ਮੰਤਰੀ ਜੀ, ਤੁਸੀਂ ਬੈਠੋ ਜੀ। ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਇਆਲੀ ਜੀ।

**ਸਰਦਾਰ ਮਨਪ੍ਰੀਤ ਸਿੰਘ ਇਆਲੀ :** ਸਪੀਕਰ ਸਾਹਿਬ, ਇਹ ਪਿਛਲੀਆਂ ਸਰਕਾਰਾਂ ਵਿੱਚ ਰੇਤ ਮਾਫੀਏ ਦਾ ਬੜਾ ਅਹਿਮ ਮੁੱਦਾ ਰਿਹਾ ਹੈ। ਇਸ ਦੀ ਨਿਰਪੱਖ ਜਾਂਚ ਹੋਣੀ ਚਾਹੀਦੀ ਹੈ। ਕੋਈ ਵੀ ਲੀਡਰ, ਕੋਈ ਵੀ ਐਮ.ਐਲ.ਏ., ਕੋਈ ਵੀ ਮੰਤਰੀ ਚਾਹੇ ਪਿਛਲੀਆਂ ਸਰਕਾਰਾਂ ਵਿਚ ਰਿਹਾ, ਜੇ ਉਹ ਇਸ ਘਪਲੇ ਵਿੱਚ ਸ਼ਾਮਲ

ਹੈ ਤਾਂ ਉਹ ਲੋਕਾਂ ਦੇ ਸਾਹਮਣੇ ਆਉਣਾ ਚਾਹੀਦਾ ਹੈ, ਬਿਨਾਂ ਕਿਸੇ ਪੱਖਪਾਤ ਤੋਂ ਸਾਹਮਣੇ ਆਉਣਾ ਚਾਹੀਦਾ ਹੈ, ਬਿਨਾਂ ਕਿਸੇ ਪੱਖਪਾਤ ਤੋਂ ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ, ਸਵਾਲ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਦੇਖੋ, ਤੁਸੀਂ ਸਾਰਿਆਂ ਨੂੰ ਕਹਿ ਦਿੰਦੇ ਹੋ, ਸਾਰਿਆਂ ਬਾਰੇ ਕਹਿ ਰਹੇ ਹੋ। (ਵਿਘਨ) ਮੈਂ ਇੱਕ ਮਿੰਟ ਲੈਣਾ ਜੀ। ਮੈਂ ਬਿਲਡਰ ਹਾਂ, ਸਾਡੇ ਹੋਰ ਰੋਜ਼ ਚਾਰ ਟਰਾਲੀਆਂ ਰੇਤੇ ਦੀਆਂ ਲਗਦੀਆਂ ਹਨ। ਸਰਕਾਰ ਰਹੀ ਹੈ, ਜੇ ਇੱਕ ਵਗਾਰ ਵੀ ਸਾਬਤ ਕਰ ਦਿਉ ਤਾਂ ਰਾਜਨੀਤੀ ਛੱਡ ਦਿਆਂਗੇ। ਸਾਰਿਆਂ ਨੂੰ ਨਾ ਕਹਿ ਦਿਆ ਕਰੋ। ਸੋ, ਕਹਿਣ ਦਾ ਭਾਵ ਪੜਤਾਲ ਕਰਵਾਉ, ਜਿਹੜੇ ਹਨ, ਸਾਹਮਣੇ ਲਿਆਵੋ ਤਾਂ ਪਤਾ ਲੱਗੇ ਕਿ ਕੌਣ ਕੌਣ ਇਸ ਵਿਚ ਸ਼ਾਮਲ ਸਨ ਜੀ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਧੰਨਵਾਦ। ਨੈਕਸਟ ਸਵਾਲ। ਕੁੰਵਰ ਵਿਜੈ ਪ੍ਰਤਾਪ ਸਿੰਘ। (ਵਿਘਨ)(ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਬਿਨਾਂ ਆਗਿਆ ਤੋਂ ਆਪਣੀ ਸੀਟ ਉਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਬਾਜਵਾ ਜੀ, ਕਾਈਂਡਲੀ ਡਿਬੇਟ ਨੂੰ ਚੱਲਣ ਦਿਉ ਜੀ। ਇਹ dual ਨਾ ਕਰੋ ਤੁਸੀਂ। (ਵਿਘਨ) ਬਾਜਵਾ ਸਾਹਿਬ, ਕਾਈਂਡਲੀ ਤੁਸੀਂ ਬੈਠੋ ਜੀ, ਮੰਤਰੀ ਜੀ, ਤੁਸੀਂ ਵੀ ਬੈਠੋ। ਹਾਂ ਜੀ, ਕੁੰਵਰ ਵਿਜੈ ਪ੍ਰਤਾਪ ਸਿੰਘ ਜੀ। ਕਾਈਂਡਲੀ ਤੁਸੀਂ ਬੈਠੋ ਜੀ, ਕਾਈਂਡਲੀ ਤੁਸੀਂ ਬੈਠੋ ਜੀ।

------

ਬ.ਕ./ਐਮ./25.6.22/9.55

## ਸਰਕਟ ਹਾਊਸ ਅੰਮ੍ਰਿਤਸਰ ਨੂੰ ਕਿਸੇ ਕੰਪਨੀ ਨੂੰ ਦੇਣ ਦੇ ਵੇਰਵੇ

***112. ਕੁੰਵਰ ਵਿਜੈ ਪ੍ਰਤਾਪ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਸਰਕਟ ਹਾਊਸ, ਅੰਮ੍ਰਿਤਸਰ ਕਿਸੇ ਪ੍ਰਾਈਵੇਟ ਕੰਪਨੀ ਨੂੰ ਦੇ ਦਿੱਤਾ ਗਿਆ ਹੈ; ਜੇਕਰ ਹਾਂ ਤਾਂ ਕੀ ਉਸ ਨੂੰ ਟੇਕ ਓਵਰ ਕਰਨ ਵਾਲੀ ਕੰਪਨੀ ਦਾ ਕਿਸੇ ਰਾਜਨੀਤਿਕ ਪਰਿਵਾਰ ਨਾਲ ਸਬੰਧ ਹੈ;

(ਅ) ਕੀ ਉਕਤ ਕੰਪਨੀ ਨੂੰ ਹੈਂਡ ਓਵਰ ਕਰਨ ਲਈ ਕਿਸੇ ਨਿਯਮ ਨੂੰ ਅੱਖੋਂ-ਪਰੋਖੇ ਕੀਤਾ ਗਿਆ ਹੈ; ਜੇਕਰ ਹਾਂ ਤਾਂ ਕੀ ਸਬੰਧਿਤ ਅਧਿਕਾਰੀਆਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਗਈ ਹੈ ਜਾਂ ਕਰਨ ਦੀ ਤਜਵੀਜ਼ ਹੈ;

(ੲ) ਕੀ ਮਾਮਲੇ ਤੇ ਮੁੜ ਨਜ਼ਰਸਾਨੀ ਕਰਦੇ ਹੋਏ, ਉਕਤ ਸਮਝੌਤਾ ਰੱਦ ਕਰਕੇ ਸਰਕਟ ਹਾਊਸ, ਅੰਮ੍ਰਿਤਸਰ ਨੂੰ ਸਰਕਾਰੀ ਕੰਟਰੋਲ ਅਧੀਨ ਲੈਣ ਦੀ ਕੋਈ ਤਜਵੀਜ਼ ਹੈ;

(ਸ) ਸਬੰਧਿਤ ਪਾਰਟੀਆਂ ਵਿੱਚ ਹੋਏ ਐਗਰੀਮੈਂਟ ਦੇ ਵੇਰਵੇ ਦੱਸੇ ਜਾਣ?

**ਸਰਦਾਰ ਹਰਪਾਲ ਸਿੰਘ ਚੀਮਾ :** (ੳ) ਪੰਜਾਬ ਸਰਕਾਰ ਆਮ ਰਾਜ ਪ੍ਰਬੰਧ ਵਿਭਾਗ ਦੇ ਨੋਟ ਮਿਤੀ 23.7.2018 ਰਾਹੀਂ PIDB ਨੂੰ ਪੀ.ਪੀ ਮੋਡ ਰਾਹੀਂ ਅੰਮ੍ਰਿਤਸਰ ਸਰਕਟ ਹਾਊਸ ਦਾ ਵਿਕਾਸ ਮੁਕੰਮਲ ਅਤੇ O&M ਕਰਨ ਲਈ ਮੈਨਡੇਟ ਦਿੱਤਾ ਗਿਆ ਸੀ। ਬੋਲੀ ਦੌਰਾਨ ਦੋ ਬਿੱਡਜ਼ ਪ੍ਰਾਪਤ ਹੋਈਆਂ ਸਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

| ਵੇਰਵਾ | ਬੋਲੀਕਾਰ-1 | ਬੋਲੀਕਾਰ-2 |
|---|---|---|
| | ਮੈਸ. ਚਮਨ ਲਾਲ ਐਂਡ ਸੰਨਜ਼ (ਲੀਡ ਮੈਂਬਰ) ਅਤੇ ਕੰਸੋਰਸ਼ੀਅਮ ਵਿੱਚ ਮੈਸ: ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ | ਮੈਸ. ਬਰਡ ਹੋਸਪਿਟੈਲਿਟੀ ਸਰਵਿਸਿਜ਼ ਪ੍ਰਾਈਵੇਟ ਲਿਮਟਿਡ (ਰੋਸੀਏਟ ਹੋਟਲ, ਨਵੀਂ ਦਿੱਲੀ) |
| ਬੋਲੀ ਦੀ ਵਿੱਤੀ ਰਕਮ | ਰੁਪਏ 1,05,000,00 (ਇੱਕ ਕਰੋੜ ਅਤੇ ਪੰਜ ਲੱਖ ਰੁਪਏ) | ਰੁਪਏ 61,05,000/- (ਇਕਾਹਠ ਲੱਖ ਅਤੇ ਪੰਜ ਹਜ਼ਾਰ ਰੁਪਏ) |
| | ਬੋਲੀ ਦੀ ਪ੍ਰਕ੍ਰਿਆ ਮੁਕੰਮਲ ਹੋਣ ਉਪਰੰਤ ਇਹ ਮਾਮਲਾ ਪੀ.ਆਈ.ਡੀ.ਬੀ ਦੀ 154ਵੀਂ ਕਾਰਜਕਾਰੀ ਕਮੇਟੀ ਦੀ ਮੀਟਿੰਗ ਜੋ ਕਿ ਮਾਨਯੋਗ ਮੁੱਖ ਸਕੱਤਰ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਿਤੀ 11.1.2021 ਨੂੰ ਹੋਈ ਸੀ, ਵਿਚਾਰਿਆ ਗਿਆ ਸੀ । ਪੀ.ਆਈ.ਡੀ.ਬੀ. ਦੀ ਕਾਰਜਕਾਰੀ ਕਮੇਟੀ ਨੇ ਐਚ-1 ਬੋਲੀਕਾਰ (ਚੁਣਿਆ ਹੋਇਆ ਬੋਲੀਕਾਰ) ਅਰਥਾਤ ਮੈਸ. ਚਮਨ ਲਾਲ ਐਂਡ ਸੰਨਜ਼ (ਲੀਡ ਮੈਂਬਰ) ਅਤੇ ਕੰਸੋਰਸ਼ੀਅਮ ਵਿੱਚ ਮੈਸ: ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ ਨੂੰ ਲੈਟਰ ਆਫ ਐਵਾਰਡ (ਐਲ.ਓ.ਏ.) ਜਾਰੀ ਕਰਨ ਦੀ ਪ੍ਰਵਾਨਗੀ ਦਿੱਤੀ ਗਈ ਸੀ ਅਤੇ ਇਸ ਸੰਬੰਧੀ ਪ੍ਰਵਾਨਗੀ ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਮਿਤੀ 22.1.2021 ਨੂੰ ਹੋਈ ਪੀ.ਆਈ.ਡੀ.ਬੀ. ਦੀ 36ਵੀਂ ਬੋਰਡ ਮੀਟਿੰਗ ਵਿੱਚ ਲੈ ਲਈ ਗਈ ਸੀ ।<br><br>ਉਕਤ ਪ੍ਰਵਾਨਗੀ ਉਪਰੰਤ ਕੰਨਸੈਸ਼ਨ ਐਗਰੀਪਮੈਂਟ ਦੀ ਕਾਪੀ ਆਮ ਰਾਜ ਪ੍ਰਬੰਧ ਵਿਭਾਗ ਵੱਲੋ ਵਿੱਤ ਵਿਭਾਗ ਪੰਜਾਬ ਅਤੇ ਦਫਤਰ ਕਾਨੂੰਨੀ ਮਸ਼ੀਰ (ਐਲ.ਆਰ.) ਨੂੰ ਲੀਗਲ ਵੈਟਿੰਗ ਲਈ ਭੇਜੀ ਗਈ ਸੀ । ਕਨੂੰਨੀ ਮਸ਼ੀਰ | |

| | |
|---|---|
| ਜੇਕਰ ਹਾਂ ਤਾਂ ਕਿ ਉਸ ਨੂੰ ਟੇਕ ਓਵਰ ਕਰਨ ਵਾਲੀ ਕੰਪਨੀ ਦਾ ਕਿਸੇ ਰਾਜਨੀਤਿਕ ਪਰਿਵਾਰ ਨਾਲ ਸੰਬੰਧ ਹੈ । | ਵੱਲੋਂ ਲੀਗਲ ਵੈਟਿੰਗ ਅਤੇ ਵਿੱਤ ਵਿਭਾਗ ਦੀ ਪ੍ਰਵਾਨਗੀ ਉਪਰੰਤ ਆਮ ਰਾਜ ਪ੍ਰਬੰਧ ਵਿਭਾਗ (ਅਥਾਰਟੀ ਵਜੋਂ) ਅਤੇ ਮੈਸ. ਸਰਬ ਅਲਾਇੰਸ ਪ੍ਰਾਈਵੇਟ ਲਿਮਟਿਡ (ਕੰਸੈਸ਼ਨੇਅਰ ਵਜੋਂ) ਜੋ ਕਿ ਚੁਣੇ ਹੋਏ ਬੋਲੀਕਾਰ ਵਲੋਂ ਸਪੈਸ਼ਲ ਪਰਪਜ਼ ਵਹੀਕਲ (ਐਸ.ਪੀ.ਵੀ.) ਕੰਪਨੀ ਪ੍ਰਾਜੈਕਟ ਦੇ ਆਰ.ਐਫ.ਪੀ. ਦੀਆ ਟਰਮਜ਼ ਅਨੁਸਾਰ ਬਣਾਈ ਗਈ ਸੀ, ਨਾਲ ਕਨਸੈਸ਼ਨ ਐਗਰੀਮੈਂਟ ਮਿਤੀ 27.5.2021 ਨੂੰ ਸਾਈਨ ਕੀਤਾ ਹੈ ।<br>ਇਸ ਬਾਬਤ ਸੂਚਨਾ ਪੰਜਾਬ ਸਰਕਾਰ ਕੋਲ ਉਪਲਬਧ ਨਹੀਂ ਹੈ ਜੀ । |
| ਭਾਗ ਅ | ਨਹੀਂ । ਇਸ ਸੰਬੰਧੀ ਦੱਸਿਆ ਜਾਂਦਾ ਹੈ ਕਿ ਪ੍ਰਾਜੈਕਟ ਦੀ ਬਿਡਿੰਗ ਪੰਜਾਬ ਇਨਫਾਰਸਟਰਕਚਰ (ਡਿਵੈਲਪਮੈਂਟ ਐਂਡ ਰੈਗੂਲੇਸ਼ਨ) ਐਕਟ, 2002 ਅਧੀਨ ਅਤੇ ਸਮਰੱਥ ਅਥਾਰਟੀ ਵਜੋਂ ਪੀ.ਆਈ.ਡੀ.ਬੀ. ਦੀ ਕਾਰਜਕਾਰੀ ਕਮੇਟੀ ਅਤੇ ਬੋਰਡ ਵੱਲੋਂ ਇਸ ਦੀ ਪ੍ਰਵਾਨਗੀ ਲੈ ਲਈ ਗਈ ਸੀ । |
| ਭਾਗ ੲ | ਪੀ.ਆਈ.ਡੀ. ਬੀ. ਵਿਖੇ ਕਨਸੈਸ਼ਨ ਐਗਰੀਮੈਂਟ ਨੂੰ ਰੱਦ ਕਰਨ ਸੰਬੰਧੀ ਕੋਈ ਵੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ । |
| ਭਾਗ ਸ | ਪੀ.ਆਈ.ਡੀ.ਬੀ. ਦੇ ਪੱਤਰ ਮਿਤੀ 13.1.2021 ਰਾਹੀਂ ਮੈਸਰਜ਼ ਚਮਨ ਲਾਲ ਐਂਡ ਸੰਨਜ਼ (ਲੀਡ ਮੈਂਬਰ) ਦੇ ਨਾਲ ਕੰਸਸੋਰਸ਼ੀਅਮ ਵਜੋਂ ਮੈਸ. ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ ਅੰਮ੍ਰਿਤਸਰ ਨੂੰ ਰੁਪਏ 1.05 ਕਰੋੜ (ਸਿਰਫ ਇੱਕ ਕਰੋੜ ਪੰਜ ਲੱਖ) ਰੁਪਏ ਸਲਾਨਾ ਰਿਆਇਤ ਫੀਸ (ਏ.ਸੀ.ਐਫ.) 30 ਸਾਲਾਂ ਦੀ ਰਿਆਇਤ ਮਿਆਦ ਲਈ 5% ਸਲਾਨਾ ਵਾਧੇ ਨਾਲ ਐਵਾਰਡ ਕੀਤਾ ਗਿਆ ਸੀ । ਆਮ ਰਾਜ ਪ੍ਰਬੰਧ ਵਿਭਾਗ (ਅਥਾਰਟੀ) ਵਜੋਂ ਅਤੇ ਮੈਸ: ਸਰਬ ਅਲਾਇੰਗ ਪ੍ਰਾਈਵੇਟ ਲਿਮਟਿਡ (ਕੰਸੈਸ਼ਨੇਟਰ ਵਜੋਂ) ਜੋ ਕਿ ਚੁਣੇ ਗਏ ਬੋਲੀਕਾਰ ਵਲੋਂ ਸਪੈਸ਼ਲ ਪਰਪਜ਼ ਵਹੀਕਲ (ਐਸ.ਪੀ.ਵੀ) ਕੰਪਨੀ ਪ੍ਰਾਜੈਕਟ ਦੇ ਆਰ.ਐਫ.ਪੀ. ਦੀਆਂ ਟਰਮਜ਼ ਅਨੁਸਾਰ ਬਣਾਈ ਗਈ ਸੀ, ਨਾਲ ਕਨਸੈਸ਼ਨ ਐਗਰੀਮੈਂਟ ਮਿਤੀ 27.5.2021 ਨੂੰ ਸਾਈਨ ਕੀਤਾ ਹੈ । |

ਬੋਲੀ ਦੀ ਪ੍ਰਕ੍ਰਿਆ ਮੁਕੰਮਲ ਹੋਣ ਉਪਰੰਤ ਇਹ ਮਾਮਲਾ PIDB ਦੀ 154th ਕਾਰਜਕਾਰੀ ਕਮੇਟੀ ਦੀ ਮੀਟਿੰਗ ਜੋ ਕਿ ਮਾਨਯੋਗ ਮੁੱਖ ਸਕੱਤਰ ਪੰਜਾਬ ਦੀ ਪ੍ਰਧਾਨਗੀ ਹੇਠ ਮਿਤੀ 11.1.2021 ਨੂੰ ਹੋਈ ਸੀ, ਵਿਚਾਰਿਆ ਗਿਆ ਸੀ। PIDB ਦੀ ਕਾਰਜਕਾਰੀ ਕਮੇਟੀ ਨੇ H1 ਬੋਲੀਕਾਰ ਚੁਣਿਆ ਸੀ ਅਤੇ ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ ਨੂੰ letter of award ਜਾਰੀ ਕਰਨ ਦੀ ਪ੍ਰਵਾਨਗੀ ਦਿੱਤੀ ਗਈ ਸੀ। ਇਸ ਸਬੰਧੀ ਪ੍ਰਵਾਨਗੀ ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਮਿਤੀ 22.1.2021 ਨੂੰ ਹੋਈ ਸੀ। PIDB ਦੀ

36th ਬੋਰਡ ਮੀਟਿੰਗ ਵਿੱਚ ਲੈ ਲਈ ਗਈ ਸੀ। ਉਪਰੋਕਤ ਪ੍ਰਵਾਨਗੀ ਉਪਰੰਤ ਕੰਸਟ੍ਰਕਸ਼ਨ ਕਨਸੈਸ਼ਨ ਐਗਰੀਮੈਂਟ ਦੀ ਕਾਪੀ ਆਮ ਰਾਜ ਪ੍ਰਬੰਧ ਵਿਤ ਵਿਭਾਗ ਵਲੋਂ ਪੰਜਾਬ ਅਤੇ ਦਫਤਰੀ ਕਾਨੂੰਨੀ ਮਸ਼ੀਰ ਨੂੰ ਲੀਗਲ ਵੈਟਿੰਗ ਲਈ ਭੇਜੀ ਗਈ ਸੀ।

(ਅ) ਇਸ ਸਬੰਧੀ ਦੱਸਿਆ ਜਾਂਦਾ ਹੈ ਕਿ ਪ੍ਰਾਜੈਕਟ ਦੀ ਬਿੱਡਿੰਗ ਪੰਜਾਬ ਇਨਫ੍ਰਾਸਟ੍ਰਕਚਰ ਐਕਟ 2002 ਅਧੀਨ ਸਮਰੱਥ ਅਥਾਰਟੀ ਵਜੋਂ PIDB ਦੀ ਕਾਰਜਕਾਰੀ ਕਮੇਟੀ ਦੇ ਬੋਰਡ ਵਲੋਂ ਇਸ ਦੀ ਪ੍ਰਵਾਨਗੀ ਲੈ ਕੇ ਕੀਤੀ ਗਈ ਸੀ।

(ੲ) PIDB ਕਨਸੈਸ਼ਨ ਨੂੰ ਰੱਦ ਕਰਨ ਸਬੰਧੀ ਕੋਈ ਵੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ਜੀ।

(ਸ) PIDB ਦੇ ਪੱਤਰ ਮਿਤੀ 13.1.2021 ਰਾਹੀਂ ਮੈਸ: ਚਮਨ ਲਾਲ ਐਂਡ ਸੰਨਜ਼, ਕਨਸੋਰੀਅਮ ਵਜੋਂ ਮੈਸ: ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ ਅੰਮ੍ਰਿਤਸਰ ਨੂੰ ਰੁਪਏ 1 ਕਰੋੜ 5 ਲੱਖ ਸਾਲਾਨਾ ਰਿਆਇਤ ਫੀਸ ਤੀਹ ਸਾਲ ਦੀ ਰਿਆਇਤ ਮਿਆਦ ਨੂੰ 5% ਸਾਲਾਨਾ ਵਾਧੇ ਨਾਲ ਮਾਰਕ ਕੀਤਾ ਗਿਆ ਸੀ।

**ਕੁੰਵਰ ਵਿਜੈ ਪ੍ਰਤਾਪ ਸਿੰਘ :** ਮਾਨਯੋਗ ਸਪੀਕਰ ਸਾਹਿਬ, ਇਸ ਪ੍ਰਸ਼ਨ ਦਾ ਮੁੱਦਾ ਬਹੁਤ ਹੀ ਗੰਭੀਰ ਹੈ। ਸਰਕਟ ਹਾਊਸ ਡੈਮੋਕ੍ਰੇਸੀ ਦਾ ਪ੍ਰਤੀਕ ਹੁੰਦਾ ਹੈ ਅਤੇ ਇਹ ਤਿੰਨ ਕਰੋੜ ਪੰਜਾਬੀਆਂ ਦੀ ਧਰੋਹਰ ਹੈ। ਮਾਨਯੋਗ ਸਪੀਕਰ ਸਾਹਿਬ, ਆਮ ਰਾਜ ਪ੍ਰਬੰਧ ਵਿਭਾਗ, ਡਿਪਾਰਟਮੈਂਟ ਆਫ ਜਨਰਲ ਐਡਮਨਿਸਟ੍ਰੇਸ਼ਨ ਇਸ ਦਾ ਟਰੱਸਟੀ ਹੁੰਦਾ ਹੈ ਅਤੇ ਉਸ ਦਾ ਕੰਮ ਪ੍ਰਬੰਧ ਕਰਨਾ ਹੁੰਦਾ ਹੈ ਨਾ ਕਿ ਉਸ ਨੂੰ ਵੇਚਣਾ, ਭਾਵੇਂ ਉਹ ਲੀਜ਼ ਤੇ ਵੇਚਣ ਜਾਂ ਕਿਸੇ ਹੋਰ ਤਰੀਕੇ ਨਾਲ ਵੇਚਣ। ਮੈਂ ਇਸ ਵਿੱਚ ਇਹ ਪੁੱਛਣਾ ਚਾਹੁੰਦਾ ਹਾਂ ਕਿ ਡਿਪਾਰਟਮੈਂਟ ਆਫ ਜਨਰਲ ਐਡਮਨਿਸਟ੍ਰੇਸ਼ਨ ਨੂੰ ਇਹ ਅਖਤਿਆਰ ਹੈ, ਉਨ੍ਹਾਂ ਕੋਲ ਇਹ ਪਾਵਰ ਹੈ ਕਿ ਪਰਜਾਤੰਤਰ ਨੂੰ ਇਸ ਧਰੋਹਰ ਨੂੰ ਉਹ ਕਿਸੇ ਪ੍ਰਾਈਵੇਟ ਕੰਪਨੀ ਨੂੰ ਗਿਰਵੀ ਕਰਾ ਦੇਣ। ਦੂਜਾ, ਮਾਨਯੋਗ ਸਪੀਕਰ ਸਾਹਿਬ, ਇਸ ਵਿੱਚ ਤਿੰਨ ਕੰਪਨੀਆਂ ਦਾ ਜ਼ਿਕਰ ਕੀਤਾ ਗਿਆ ਹੈ, ਚਮਨ ਲਾਲ ਐਂਡ ਸੰਨਜ਼, ਸਰਬ ਐਲਾਇੰਸ ਹੋਸਪੀਟੈਲਿਟੀ, ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ ਅੰਮ੍ਰਿਤਸਰ। ਮਾਨਯੋਗ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਇਹ ਇਨ੍ਹਾਂ ਨਾਲ ਸਬੰਧ ਨਹੀਂ ਰੱਖਦਾ ਹੈ ਲੇਕਿਨ ਫੇਰ ਵੀ ਸਵਾਲ ਬਹੁਤ ਹੀ ਗੰਭੀਰ ਹੈ। ਸਰਬ ਐਲਾਇੰਸ ਹੋਸਪੀਟੈਲਿਟੀ ਦੇ ਸੰਦੀਪ ਸੋਨੀ ਨਾਂ ਦੇ ਵਿਅਕਤੀ ਡਾਇਰੈਕਟਰ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹਾਂਗਾ ਕਿ ਜਿਹੜੇ ਸੰਦੀਪ ਸੋਨੀ ਡਾਇਰੈਕਟਰ ਹਨ, ਕੀ ਉਨ੍ਹਾਂ ਦਾ ਕੋਈ ਸਬੰਧ ਉਦੋਂ ਦੇ ਮੰਤਰੀ ਸ਼੍ਰੀ ਓ.ਪੀ ਸੋਨੀ ਨਾਲ ਹੈ ਜਾਂ ਨਹੀਂ? ਇਹ ਸਵਾਲ ਦਾ ਹਿੱਸਾ ਸੀ। ਦੂਜਾ, ਜੋ ਸਰੋਵਰ ਹੋਟਲਜ਼ ਪ੍ਰਾਈਵੇਟ ਲਿਮਟਿਡ ਅੰਮ੍ਰਿਤਸਰ ਦਾ ਸਬੰਧ ਉਦੋਂ ਦੇ ਮੰਤਰੀ ਓ.ਪੀ ਸੋਨੀ ਦੇ ਪਰਿਵਾਰ ਨਾਲ ਹੈ ਜਾਂ ਨਹੀਂ? ਤੀਜਾ, ਸਪੀਕਰ

ਸਾਹਿਬ, ਮੇਰਾ ਸਵਾਲ ਸੀ ਕਿ ਜੇਕਰ ਹਾਂ ਤਾਂ ਕੀ ਉਸ ਨੂੰ ਟੇਕਓਵਰ ਕਰਨ ਵਾਲੀ ਕੰਪਨੀ ਦਾ ਕਿਸੇ ਰਾਜਨੀਤਿਕ ਪਰਿਵਾਰ ਨਾਲ ਸਬੰਧ ਹੈ ਜਾਂ ਨਹੀਂ? ਜਵਾਬ ਆਇਆ ਹੈ ਕਿ ਇਸ ਬਾਬਤ ਸੂਚਨਾ ਪੰਜਾਬ ਸਰਕਾਰ ਕੋਲ ਉਪਲਬਧ ਨਹੀਂ ਹੈ। ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਦੀ ਇਨਕੁਆਇਰੀ ਕਰਵਾ ਲਈ ਜਾਵੇ ਕਿਉਂਕਿ ਇਹ ਜਿਹੜਾ ਸਾਰਾ ਅਾਂਸਰ ਆਇਆ ਹੈ, ਜਵਾਬ ਆਇਆ ਹੈ, ਇਸ ਪਵਿੱਤਰ ਸਦਨ ਨੂੰ ਗੁੰਮਰਾਹ ਕਰਨ ਵਾਲਾ ਹੈ। ਇਸ ਦਾ ਕਾਰਨ ਇਹ ਹੈ ਕਿ ਜਿਨ੍ਹਾਂ ਲੋਕਾਂ ਨੇ ਪਿਛਲੇ 4-5 ਸਾਲਾਂ ਦੌਰਾਨ ਮੈਨੂਪੁਲੇਸ਼ਨ ਕਰਨ ਦਾ ਯਤਨ ਕੀਤਾ ਹੈ, ਉਨ੍ਹਾਂ ਲੋਕਾਂ ਨੇ ਹੀ ਇਹ ਜਵਾਬ ਬਣਾਇਆ ਹੈ।

**25.06.2022 ਕਰਮਜੀਤ ਕੌਰ/S.Jain 10.00**

ਇਸ ਦੇ ਲਈ ਮੈਂ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਕਰਾਂਗਾ ਕਿ ਇਸ ਸਵਾਲ ਦਾ ਇਹ ਦੁਬਾਰਾ ਜਵਾਬ ਦੇਣ ਕਿਉਂਕਿ ਉਨ੍ਹਾਂ ਨੇ ਆਪ ਕਿਹਾ ਹੈ ਕਿ ਇਸ ਦਾ ਇਨ੍ਹਾਂ ਦੇ ਵਿਭਾਗ ਨਾਲ ਸਬੰਧ ਨਹੀਂ ਹੈ। ਮੈਂ ਚਾਹੁੰਦਾ ਹਾਂ ਕਿ ਇਸ ਸਮੁੱਚੇ ਸਵਾਲ ਦਾ ਦੁਬਾਰਾ ਜਵਾਬ ਦਿੱਤਾ ਜਾਵੇ। ਉਸ ਤੋਂ ਪਹਿਲਾਂ ਇਹ ਸਾਰਾ ਕੁਝ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਨਾਲ ਡਿਸਕਸ ਕੀਤਾ ਜਾਵੇ ਔਰ ਜਦੋਂ ਸਾਡੀ ਕੰਪੈਨਿੰਗ ਚਲਦੀ ਸੀ ਅਤੇ ਮਾਨਯੋਗ ਕੇਜਰੀਵਾਲ ਸਾਹਿਬ ਆਉਂਦੇ ਸੀ, ਤਾਂ ਕੁਝ ਲੋਕ ਜੋ ਇੱਥੇ ਬੈਠਣ ਦੇ ਕਾਬਲ ਨਹੀਂ ਰਹੇ, ਉਹ ਸਵਾਲ ਕਰਦੇ ਸੀ ਕਿ ਕੇਜਰੀਵਾਲ ਸਾਹਿਬ ਪੰਜ ਸਿਤਾਰਾ ਹੋਟਲ ਦੇ ਵਿੱਚ ਰਹੇ। ਮਾਨਯੋਗ ਸਪੀਕਰ ਸਾਹਿਬ, ਮੈਂ ਜਵਾਬ ਦਿੰਦਾ ਹੁੰਦਾ ਸੀ ਕਿ ਉਹ ਸ੍ਰੀ ਅੰਮ੍ਰਿਤਸਰ ਵਿਖੇ ਆਉਂਦੇ ਹਨ, ਤੁਸੀਂ ਤਾਂ ਸਰਕਟ ਹਾਊਸ ਨੂੰ ਉਸ ਜੋਗੇ ਵੀ ਨਹੀਂ ਛੱਡਿਆ, ਤੁਸੀਂ ਇਸ ਨੂੰ ਪ੍ਰਾਈਵੇਟ ਲੋਕਾਂ ਕੋਲ ਗਿਰਵੀ ਕਰਵਾ ਦਿੱਤਾ ਹੈ। ਇਸ ਦੇ ਵਿੱਚ ਮਾਨਯੋਗ ਸਪੀਕਰ ਸਾਹਿਬ ਸਰਕਾਰ ਨੇ ਸਰਕਾਰੀ ਤੌਰ ਤੇ ਵੇਚਿਆ ਅਤੇ ਸਰਕਾਰ ਨੇ ਨਿੱਜੀ ਤੌਰ ਤੇ ਖਰੀਦਿਆ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਮਾਨਯੋਗ ਮੰਤਰੀ ਸਾਹਿਬ ਇਸ ਮਾਮਲੇ ਦੀ ਡੂੰਘਾਈ ਦੇ ਨਾਲ ਜਾਂਚ ਕਰਵਾਉਣ ਅਤੇ ਸਾਰੇ ਮਸਲੇ ਨੂੰ ਪੰਜਾਬ ਵਿਜੀਲੈਂਸ ਬਿਊਰੋ ਦੇ ਹਵਾਲੇ ਕੀਤਾ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਇਸ ਦੀ ਡਿਟੇਲਡ ਇਨਕੁਆਰੀ ਕਰਵਾਉਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੇ ਗੰਭੀਰ ਤੱਥ ਹਾਊਸ ਦੇ ਸਾਹਮਣੇ ਰੱਖੇ ਹਨ ਕਿ ਸਾਬਕਾ ਮਨਿਸਟਰ ** ** ਜੀ ਤੇ ਉਨ੍ਹਾਂ ਦੇ ਪੁੱਤਰ ਸੰਦੀਪ ਸੋਨੀ ਜੀ ਦਾ ਇਨ੍ਹਾਂ ਕੰਸਟ੍ਰਕਸ਼ਨ ਕੰਪਨੀਆਂ ਦੇ ਨਾਲ ਜਾਂ ਜਿਹੜੀਆਂ ਕੰਪਨੀਆਂ ਨੂੰ ਠੇਕਾ ਦਿੱਤਾ ਗਿਆ, ਉਨ੍ਹਾਂ ਦੇ ਨਾਲ ਕੋਈ ਸਬੰਧ ਹੈ, ਸਾਡੀ ਫਾਈਲ ਦੇ ਉਤੇ ਅਜੇ ਤੱਕ ਇਸ ਤਰ੍ਹਾਂ ਦੇ ਕੋਈ ਸਬੂਤ ਨਹੀਂ ਆਏ ਲੇਕਿਨ ਮੈਂ ਮੈਂਬਰ ਸਾਹਿਬਾਨ ਨੂੰ ਇਸ ਹਾਊਸ ਦੇ ਵਿੱਚ ਬੇਨਤੀ

ਕਰਾਂਗਾ ਕਿ ਜਿਹੜੇ ਵੀ ਸਬੂਤ ਇਨ੍ਹਾਂ ਦੇ ਕੋਲ ਹਨ, ਉਹ ਸਬੂਤ ਸਾਨੂੰ ਦਿੱਤੇ ਜਾਣ, ਇਸ ਸਬੰਧੀ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇਗੀ ਅਤੇ ਕਿਸੇ ਨੂੰ ਵੀ ਬਖ਼ਸ਼ਿਆ ਨਹੀਂ ਜਾਵੇਗਾ। (ਥੰਪਿੰਗ)

**ਕੁੰਵਰ ਵਿਜੈ ਪ੍ਰਤਾਪ ਸਿੰਘ:** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਇਸ ਸਬੰਧੀ ਅਜੇ ਤੱਕ ਇਨ੍ਹਾਂ ਕੋਲ ਸਬੂਤ ਨਹੀਂ ਹੈ। ਇਨ੍ਹਾਂ ਕੋਲ ਵਿਜੀਲੈਂਸ ਬਿਊਰੋ ਹੈ, ਪੁਲਿਸ ਦੀ ਏਜੰਸੀ ਹੈ, ਇਹ ਸਾਰਾ ਸਬੂਤ ਹੈ ਕਿਉਂਕਿ ਇਹ ਪ੍ਰਸ਼ਨ ਦਾ ਹਿੱਸਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਜਵਾਬ ਦੇ ਵਿੱਚ ਸੰਦੀਪ ਸੋਨੀ ਦਾ ਨਾਮ ਛੁਪਾਉਣ ਦਾ ਪ੍ਰਯਾਸ ਕੀਤਾ ਗਿਆ ਸੀ। ਲੇਕਿਨ ਸਾਡੇ ਕੋਲ ਆਰ.ਟੀ.ਆਈ. ਦੇ ਵਿੱਚ ਹੈ, ਅਸੀਂ ਉਸਨੂੰ ਲੈ ਕੇ ਤਿਆਰੀ ਦੇ ਨਾਲ ਇਸ ਸਦਨ ਦੇ ਸਨਮੁੱਖ ਆਏ ਹਾਂ। ਇਸ ਕਰਕੇ ਮਾਨਯੋਗ ਮੰਤਰੀ ਸਾਹਿਬ ਨੇ ਸਾਡੇ ਕੋਲੋਂ ਜੋ ਸਬੂਤ ਮੰਗੇ ਹਨ, ਉਹ ਪੰਜਾਬ ਵਿਜੀਲੈਂਸ ਬਿਊਰੋ, ਪੰਜਾਬ ਪੁਲਿਸ ਦੇ ਰਾਹੀਂ ਇਹ ਸਾਰਾ ਕੁਝ ਸਬੂਤ ਇਕੱਤਰ ਕਰਵਾਇਆ ਜਾਵੇ ਕਿਉਂਕਿ ਸਾਰੇ ਡਾਕੂਮੈਂਟਸ ਇਨ੍ਹਾਂ ਦੇ ਕੋਲ ਹਨ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਹਾਂ ਜੀ, ਬਾਜਵਾ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ:** ਸਪੀਕਰ ਸਾਹਿਬ, ਜੋ ਮੈਂਬਰ ਇੱਥੇ ਨਹੀਂ ਹੈ, or who is not a Member of this House , ਉਸ ਦਾ ਨਾਮ I think it is better it should be expunged ਜਾਂ ਜਿਸ ਦਿਨ ਇਨਕੁਆਰੀ ਕਰਵਾ ਲੈਣਗੇ, ਕੁਝ ਤੱਥ ਆ ਜਾਣਗੇ, ਉਦੋਂ ਤੱਕ ਨਾਮ ਨਾ ਲਿਆ ਜਾਵੇ।

**ਮਾਨਯੋਗ ਸਪੀਕਰ:** ਜਦੋਂ ਤੱਕ ਇਨਕੁਆਰੀ ਨਹੀਂ ਹੋ ਜਾਂਦੀ, ਕਿਸੇ ਵੀ ਆਨਰੇਬਲ ਮੈਂਬਰ, ਜਿਹੜੇ ਇੱਥੇ ਹਾਊਸ ਵਿੱਚ ਇਸ ਵੇਲੇ ਮੈਂਬਰ ਨਹੀਂ ਹਨ, ਉਨ੍ਹਾਂ ਦਾ ਨਾਮ ਐਕਸਪੰਜ ਕੀਤਾ ਜਾਵੇ।

**ਕੁੰਵਰ ਵਿਜੈ ਪ੍ਰਤਾਪ ਸਿੰਘ:** ਸਪੀਕਰ ਸਾਹਿਬ, ਇਹ ਮੁੱਦਾ ਬੜਾ ਗੰਭੀਰ ਹੈ। ਇਹ ਤਿੰਨ ਕਰੋੜ ਪੰਜਾਬੀਆਂ ਦੀ ਹੋਂਦ ਦਾ ਸਵਾਲ ਹੈ। ਇਹ ਪਰਜਾਤੰਤਰ ਦੀ ਧਰੋਹਰ ਹੈ। ਇਸ ਦੇ ਵਿੱਚ ਦੇਖੋ ਕਿ ਕੋਈ ਵੀ ਵਿਅਕਤੀ ਸਰਕਾਰੀ ਤੌਰ ਤੇ ਵੇਚ ਰਿਹਾ ਹੈ। ਮਾਨਯੋਗ ਸਪੀਕਰ ਸਾਹਿਬ, ਇਸ ਦੇ ਵਿੱਚ ਇਹ ਵੀ ਹੋਇਆ ਹੈ, ਕਿਹਾ ਜਾ ਰਿਹਾ ਹੈ ਕਿ ਦੋ ਹੀ ਬਿੱਡ ਆਏ ਸਨ। ਪਰ ਅਜਿਹਾ ਨਹੀਂ ਸੀ, ਇਹ ਇੱਕ ਹੋਰ ਵੀ ਮਾਫੀਆ ਹੈ। ਜੇਕਰ ਇਸ ਸਬੰਧ ਵਿੱਚ ਇਨਕੁਆਰੀ ਹੋਵੇਗੀ ਤਾਂ ਬਹੁਤ ਵੱਡਾ ਕੇਬਲ ਮਾਫੀਆ ਵੀ ਵਿੱਚ ਆਵੇਗਾ ਅਤੇ ਕਿਸੇ ਨੂੰ ਬਿੱਡ ਦੇਣ ਹੀ ਨਹੀਂ ਦਿੱਤਾ ਗਿਆ ਕਿਉਂਕਿ ਨਿੱਜੀ ਤੌਰ ਤੇ ਕੰਮ ਕਰਨਾ ਸੀ।

**ਮਾਨਯੋਗ ਸਪੀਕਰ:** ਮੰਤਰੀ ਜੀ ਨੇ ਇਹ ਐਸ਼ਿਓਰ ਕਰ ਦਿੱਤਾ ਹੈ ਕਿ ਉਹ ਇਸ ਦੀ ਇਨਕੁਆਰੀ ਕਰਵਾਉਣਗੇ।

**ਸਰਦਾਰ ਪਰਗਟ ਸਿੰਘ ਪੋਆਰ :** ਮਾਨਯੋਗ ਸਪੀਕਰ ਸਾਹਿਬ, ਇਸ ਦੇ ਵਿੱਚ ਹੀ ਐਡ ਆਨ ਕਰਨਾ ਸੀ। ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਇਸ ਬਾਰੇ ਅਵੇਅਰ ਨਹੀਂ ਹਨ ਕਿ ਸਰਕਾਰ ਹੁਣ ਇਨ੍ਹਾਂ ਦੀ ਹੀ ਹੈ। ਇਨ੍ਹਾਂ ਨੇ ਹੀ ਇਨਕੁਆਰੀ ਕਰਵਾਉਣੀ ਹੈ, ਕਿਉਂਕਿ ਇਹ ਮੈਂਬਰ ਸਾਹਿਬ ਕੋਲੋਂ ਡਿਟੇਲ ਪੁੱਛ ਰਹੇ ਹਨ। ਸਰਕਾਰਾਂ ਕੋਲ ਡਿਟੇਲ ਪਈ ਹੁੰਦੀ ਹੈ, ਇਸ ਕਰਕੇ ਇਹ ਸਰਕਾਰ ਦਾ ਹੀ ਕੰਮ ਹੈ।

**ਮਾਨਯੋਗ. ਸਪੀਕਰ:** ਠੀਕ ਹੈ ਜੀ।

---

## STARRED QUESTIONS AND ANSWERS

### ਜ਼ਿਲ੍ਹਾ ਤਰਨਤਾਰਨ ਦੀ ਬੰਦ ਪਈ ਸੇਰੋਂ ਖੰਡ ਮਿੱਲ ਦੁਬਾਰਾ ਚਾਲੂ ਕਰਨਾ

*10. **ਸਰਦਾਰ ਸਰਵਨ ਸਿੰਘ ਧੁੰਨ:** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਤਰਨਤਾਨ ਦੀ ਬੰਦ ਪਈ ਸੇਰੋਂ ਖੰਡ ਮਿੱਲ ਨੂੰ ਮੁੜ ਚਾਲੂ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਹਾਂ ਤਾਂ ਕਦੋਂ ਤੱਕ?

**ਸਰਦਾਰ ਹਰਪਾਲ ਸਿੰਘ ਚੀਮਾ:** ਸ਼੍ਰੀਮਾਨ ਜੀ, ਬੰਦ ਪਈ ਸਹਿਕਾਰੀ ਖੰਡ ਮਿੱਲ ਸੇਰੋਂ (ਤਰਨਤਾਰਨ) ਨੂੰ ਮੁੜ ਚਲਾਉਣ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸਰਵਨ ਸਿੰਘ ਧੁੰਨ:** ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛਣਾ ਹੈ, ਬੇਨਤੀ ਨਹੀਂ ਕਰਨੀ।

**ਸਰਦਾਰ ਸਰਵਨ ਸਿੰਘ ਧੁੰਨ:** ਸਪੀਕਰ ਸਾਹਿਬ, ਇਹ ਜਿਹੜਾ ਸ਼ੇਰੋਂ ਖੰਡ ਮਿੱਲ ਹੈ, ਇਹ ਮੇਰਾ ਖਿਆਲ ਹੈ ਕਿ ਸਾਡੇ ਤਰਨਤਾਰਨ ਜਿਲ੍ਹੇ ਦੇ 8 ਵਿਧਾਨ ਸਭਾ ਹਲਕਿਆਂ ਦੀ ਸਾਂਝੀ ਮੰਗ ਹੈ। ਮੈਂ ਮੰਤਰੀ ਸਾਹਿਬ ਨੂੰ ਜ਼ਰੂਰ ਕਹਾਂਗਾ ਕਿ ਇਹ ਜਿਹੜੀ ਖੰਡ ਮਿੱਲ ਹੈ, ਇਸ ਨੂੰ ਦੁਬਾਰਾ ਚਾਲੂ ਕਰਨ ਲਈ ਵਿਚਾਰ ਅਧੀਨ ਲਿਆਂਦਾ ਜਾਵੇ। ਕਿਉਂਕਿ ਸਾਡਾ ਜਿਹੜਾ ਕਿਸਾਨ ਭਾਈਚਾਰਾ ਹੈ, ਉਥੇ ਸਾਡੇ ਹਲਕਿਆਂ ਦੇ ਵਿੱਚ ਪਾਣੀ ਦਾ ਲੈਵਲ 800 ਫੁੱਟ ਡੂੰਘਾ ਥੱਲੇ ਚਲਿਆ ਗਿਆ ਹੈ। ਜੇ ਸਾਨੂੰ ਫਸਲੀ ਚੱਕਰ ਵਿਚੋਂ ਕੱਢਣਾ ਹੈ ਤਾਂ ਅੱਜ ਸਮੇਂ ਦੀ ਲੋੜ ਹੈ ਕਿ ਇਸ ਖੰਡ ਮਿੱਲ ਨੂੰ ਚਾਲੂ ਕੀਤਾ ਜਾਵੇ।

**ਮਾਨਯੋਗ ਸਪੀਕਰ:** ਠੀਕ ਹੈ ਜੀ।

---

25.06.2022/10.05/ਹਰਪ੍ਰੀਤ ਸਿੰਘ/ਸ਼ੁਭਮ ਜੈਨ

## ਐਸ.ਸੀ./ਬੀ.ਸੀ. ਵਿਦਿਆਰਥੀਆਂ ਦੀ ਪ੍ਰੀਖਿਆ ਫੀਸ ਮੁਆਫ ਕਰਨਾ

*23. **ਸ਼੍ਰੀ ਬੁੱਧ ਰਾਮ:** ਕੀ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 2017 ਤੋਂ ਪਹਿਲਾਂ ਦਸਵੀਂ ਦੇ ਐਸ.ਸੀ./ਬੀ.ਸੀ. ਵਿਦਿਆਰਥੀਆਂ ਦੀ ਸਾਲਾਨਾ ਪ੍ਰੀਖਿਆ ਫੀਸ ਸਰਕਾਰ ਆਪ ਭਰੀਦੀ ਸੀ ਪਰ ਪਿਛਲੀ ਸਰਕਾਰ ਨੇ ਐਸ.ਸੀ/ਬੀ.ਸੀ. ਵਿਦਿਆਰਥੀਆਂ ਤੋਂ ਇਹ ਪ੍ਰੀਖਿਆ ਫੀਸ ਲੈਣੀ ਸ਼ੁਰੂ ਕਰ ਦਿੱਤੀ ਹੈ; ਜੇਕਰ ਅਜਿਹਾ ਹੈ ਤਾਂ ਕੀ ਮੌਜੂਦਾ ਸਰਕਾਰ ਦਸਵੀਂ ਅਤੇ ਅੱਠਵੀਂ ਦੇ ਐਸ.ਸੀ./ਬੀ.ਸੀ.ਵਿਦਿਆਰਥੀਆਂ ਦੀ ਪ੍ਰੀਖਿਆ ਫੀਸ ਮੁਆਫ ਕਰਨ ਦਾ ਕੋਈ ਵਿਚਾਰ ਰੱਖਦੀ ਹੈ?

**ਡਾਕਟਰ ਬਲਜੀਤ ਕੌਰ:** ਨਹੀਂ ਜੀ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਮੈਂ ਲਗਭੱਗ 40 ਸਾਲ ਸਰਵਿਸ ਵਿੱਚ ਰਿਹਾ ਹਾਂ। ਦਸਵੀਂ ਜਮਾਤ ਦੀ ਐਸ.ਸੀ. ਵਿਦਿਆਰਥੀਆਂ ਦੀ ਪ੍ਰੀਖਿਆ ਫੀਸ ਸਰਕਾਰ ਦੇ ਭਲਾਈ ਵਿਭਾਗ ਵੱਲੋਂ ਭਰੀ ਜਾਂਦੀ ਸੀ ਪਰ ਕਾਂਗਰਸ ਸਰਕਾਰ ਨੇ ਆਉਣ ਸਾਰ ਹੀ ਉਹ ਫੀਸ ਭਰਨੀ ਬੰਦ ਕਰ ਦਿੱਤੀ। ਅੱਜ ਉਹ ਫੀਸ 1011 ਰੁਪਏ ਹੈ ਅਤੇ ਬਾਕੀ ਤਿੰਨ ਪ੍ਰੈਕਟੀਕਲਾਂ ਦੀ ਫੀਸ ਮਿਲਾ ਕੇ 12-1300 ਰੁਪਿਆ ਬਣ ਜਾਂਦਾ ਹੈ। ਉਹ ਗਰੀਬ ਬੱਚੇ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਕਿਤੇ ਕੰਮ ਵੀ ਨਹੀਂ ਮਿਲਦਾ, ਰਾਸ਼ਨ ਕਾਰਡ ਕੱਟੇ ਗਏ ਹਨ, ਮਗਨਰੇਗਾ ਦਾ ਕੰਮ ਨਹੀਂ ਮਿਲਦਾ।ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਪਹਿਲਾਂ ਪੈਸੇ ਭਰਦੇ ਰਹੇ ਹਾਂ ਪਰ ਕਾਂਗਰਸ ਸਰਕਾਰ ਵੇਲੇ 5 ਸਾਲਾਂ ਵਿਚ ਸਰਕਾਰ ਨੇ ਇਹ ਪੈਸੇ ਨਹੀਂ ਭਰੇ। ਇਹ ਬਹੁਤ ਜ਼ਰੂਰੀ ਹੈ। ਗਰੀਬ ਲੋਕ, ਜਿਹੜੇ ਦਿਹਾੜੀ ਕਰਦੇ ਹਨ, ਉਨ੍ਹਾਂ ਵਾਸਤੇ ਆਪਣੇ ਬੱਚਿਆਂ ਦੀ ਇਹ ਫੀਸ ਭਰਨੀ ਬਹੁਤ ਔਖੀ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਾਲ ਤੋਂ ਗਰੀਬ ਬੱਚਿਆਂ ਦੀ ਇਹ ਫੀਸ ਭਰਨ ਦਾ ਪ੍ਰਬੰਧ ਕੀਤਾ ਜਾਵੇਗਾ? ਇਸ ਤੋਂ ਇਲਾਵਾ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਪਹਿਲੀ ਤੋਂ ਅੱਠਵੀਂ ਜਮਾਤ ਦੀ ਪੜ੍ਹਾਈ ਲਈ ਰਾਜ ਵਿੱਦਿਅਕ ਭਲਾਈ ਵਜ਼ੀਫਾ ਮਿਲਦਾ ਹੁੰਦਾ ਸੀ, 9ਵੀਂ ਅਤੇ 10ਵੀਂ ਦਾ ਪ੍ਰੀ ਮੈਟਰਿਕ ਵਜ਼ੀਫਾ ਮਿਲਦਾ ਹੁੰਦਾ ਸੀ ਪਰ ਬੜੇ ਦੁੱਖ ਦੀ ਗੱਲ ਹੈ ਕਿ ਪਿਛਲੀ ਕਾਂਗਰਸ ਸਰਕਾਰ ਨੇ ਦਸਵੀਂ ਤੱਕ ਦੇ ਇਹ ਸਾਰੇ ਵਜ਼ੀਫੇ ਬੰਦ ਕਰ ਦਿੱਤੇ। ਪੋਸਟ ਮੈਟਰਿਕ ਵਜ਼ੀਫੇ ਦਾ ਹਾਲ ਤੁਸੀਂ ਦੇਖ ਹੀ ਲਿਆ ਹੈ। ਸੋ, ਮੇਰੀ ਮੰਤਰੀ ਸਾਹਿਬਾ ਨੂੰ ਬੇਨਤੀ ਹੈ ਕਿ ਇਹ ਸਾਰੇ ਵਜ਼ੀਫੇ ਮੁੜ ਸੁਰਜੀਤ ਕਰਨ ਦੀ ਐਸ਼ੋਰੈਂਸ ਦੇਣ।

**ਮਾਨਯੋਗ ਸਪੀਕਰ:** ਮੰਤਰੀ ਸਾਹਿਬਾ, ਕੀ ਤੁਸੀਂ ਇਸ ਸਾਲ ਕੋਈ ਇਸ ਤਰ੍ਹਾਂ ਦਾ ਵਿਚਾਰ ਰੱਖਦੇ ਹੋ?

**ਮੰਤਰੀ:** ਸਪੀਕਰ ਸਾਹਿਬ, 2017 ਤੋਂ ਪਹਿਲਾਂ ਫੀਸ ਦੀ ਪੂਰਤੀ ਬੋਰਡ ਨੂੰ ਕਰਨ ਲਈ ਸਮਾਜਿਕ ਨਿਆਂ ਅਧਿਕਾਰਤਾ ਅਤੇ ਘੱਟ ਗਿਣਤੀ ਵਿਭਾਗ ਕੋਲ ਉਪਬੰਧ ਸੀ। 1992 ਤੋਂ 2017 ਤੱਕ ਦਸਵੀਂ ਤੱਕ ਦੀ 51 ਕਰੋੜ 46 ਲੱਖ 31 ਹਜ਼ਾਰ 407 ਰੁਪਏ ਦੀ ਰਾਸ਼ੀ ਮਿਲਣੀ ਅਜੇ ਬਾਕੀ ਹੈ। ਵਿੱਤ ਵਿਭਾਗ ਨਾਲ ਡਿਸਕਸ ਕਰਕੇ ਇਸ ਨੂੰ ਮੁੜ ਵਿਚਾਰਿਆ ਜਾ ਸਕਦਾ ਹੈ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿਉਂਕਿ ਤੁਸੀਂ ਸਦਨ ਦੇ ਕਸਟੋਡੀਅਨ ਹੋ। ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਜਿਹੜਾ ਸਾਡਾ ਸਵਾਲਾਂ ਦਾ ਸਮਾਂ ਹੈ, ਉਹ ਕਰੀਬ ਇਕ ਘੰਟਾ ਹੈ ਤੇ 20 ਸਵਾਲ ਲੱਗਦੇ ਹਨ। ਇਹ ਬਹੁਤ ਘੱਟ ਹੈ। ਕੱਲ੍ਹ ਤੁਸੀਂ ਵਧੀਆ ਗੱਲ ਕੀਤੀ ਕਿ ਕੋਈ ਸਵਾਲ ਪੈਂਡਿੰਗ ਨਹੀਂ ਰੱਖਿਆ, ਪਰ ਕੱਲ ਮੁਲਤਵੀ ਕੀਤੇ ਸਵਾਲ ਅੱਜ ਲੱਗੇ ਹਨ, ਅੱਧੇ ਘੰਟੇ ਵਿਚ ਕੇਵਲ ਕੱਲ੍ਹ ਦੇ ਮੁਲਤਵੀ ਕੀਤੇ ਸਵਾਲ ਹੀ ਲੱਗੇ ਹਨ। ਕਿਉਂਕਿ ਐਮ.ਐਲ.ਏ. ਸਾਹਿਬ ਨੇ ਜਿਹੜੇ ਸਵਾਲ ਲਗਾਏ ਹਨ, ਉਨ੍ਹਾਂ ਨੇ ਆਪਣੇ ਹਲਕੇ ਵਿਚ ਜਾ ਕੇ ਦੱਸਣਾ ਵੀ ਹੁੰਦਾ ਹੈ ਕਿ ਮੈਂ ਇਹ ਸਵਾਲ ਲਗਾਇਆ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਸਵਾਲ ਤੇ ਬਹਿਸ ਵਾਲੇ ਸਮੇਂ ਨੂੰ ਆਪਾਂ ਪ੍ਰਸ਼ਨ ਕਾਲ ਵਿਚ ਨਾ ਗਿਣੀਏ। ਪ੍ਰਸ਼ਨ ਕਾਲ ਵਿਚ ਕੇਵਲ ਮੰਤਰੀ ਸਾਹਿਬ ਵੱਲੋਂ ਦਿੱਤੇ ਗਏ ਜਵਾਬ ਅਤੇ ਮੈਂਬਰ ਸਾਹਿਬ ਵੱਲੋਂ ਪੁੱਛੇ ਸਵਾਲ ਦੇ ਸਮੇਂ ਨੂੰ ਹੀ ਗਿਣਿਆ ਜਾਣਾ ਚਾਹੀਦਾ ਹੈ। ਜੇਕਰ ਇਕੋ ਸਵਾਲ ਨੂੰ ਘੱਟੋ-ਘੱਟ 10-15 ਮਿੰਟ ਦਿਓਗੇ ਤਾਂ ਫਿਰ 20 ਸਵਾਲ ਕਿਵੇਂ ਲੱਗਣਗੇ। ਸੋ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਭਾਵੇਂ ਸਪਲੀਮੈਂਟਰੀਜ਼ ਤੇ ਕੱਟ ਲਗਾਓ ਪਰ ਸਾਰੇ 20 ਸਵਾਲ ਪੂਰੇ ਕਰਨ ਨੂੰ ਇਨਸ਼ਿਓਰ ਕਰੋ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ।

-----

## ਡੇਰਾਬੱਸੀ ਤੋਂ ਬਰਵਾਲਾ ਤੱਕ ਸੜਕ ਦਾ ਨਵੀਨੀਕਰਨ ਕਰਨਾ

***196. ਸਰਦਾਰ ਕੁਲਜੀਤ ਸਿੰਘ ਰੰਧਾਵਾ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡੇਰਾਬੱਸੀ ਤੋਂ ਬਰਵਾਲਾ ਤੱਕ ਸੜਕ ਦੀ ਮਾੜੀ ਹਾਲਤ ਹੋਣ ਕਾਰਨ ਇਸ ਦਾ ਕਦੋਂ ਤੱਕ ਨਵੀਨੀਕਰਨ ਕਰ ਦਿੱਤਾ ਜਾਵੇਗਾ?

**ਸਰਦਾਰ ਹਰਭਜਨ ਸਿੰਘ :** ਡੇਰਾਬੱਸੀ ਬਰਵਾਲਾ ਰੋਡ ਦੀ 7.2 ਕਿਲੋਮੀਟਰ ਤੱਕ ਮਜਬੂਤੀ ਲਈ ਅਨੁਮਾਨ ਬਾਬਤ ਰਕਮ 18.85 ਕਰੋੜ ਰੁਪਟੇ ਦਾ ਤਿਆਰ ਕਰਕੇ ਵਿੱਤ ਵਿਭਾਗ ਨੂੰ ਭੇਜ ਦਿੱਤਾ ਗਿਆ ਹੈ; ਜੇਕਰ ਵਿੱਤ ਵਿਭਾਗ ਵੱਲੋਂ ਫੰਡ ਉਪਲਬਧ ਕਰਵਾਏ ਜਾਂਦੇ ਹਨ ਤਾਂ ਇਸ ਸੜਕ ਦੀ ਮਜ਼ਬੂਤੀ ਨੂੰ ਪਹਿਲ ਦੇ ਆਧਾਰ ਤੇ ਲਿਆ ਜਾਵੇਗਾ।

**ਸਰਦਾਰ ਕੁਲਜੀਤ ਸਿੰਘ ਰੰਧਾਵਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਅਤੇ ਕਿੰਨੇ ਸਮੇਂ ਵਿਚ ਇਸ ਸੜਕ ਦੀ ਰੀਕਾਰਪੈਟਿੰਗ ਹੋ ਜਾਵੇਗੀ? ਇਸ ਦਾ ਕਾਰਨ ਇਹ ਹੈ ਕਿ ਹਰ ਰੋਜ਼ 5-7 ਇਨਸਾਨ ਉਸ ਸੜਕ ਤੇ ਦਮ ਤੋੜ ਦਿੰਦੇ ਹਨ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਤੁਸੀਂ ਇਸ ਨੂੰ ਸਮਾਂਬੱਧ ਕਰੋਗੇ?

**ਮੰਤਰੀ:** ਸਪੀਕਰ ਸਾਹਿਬ, ਡੇਰਾਬਸੀ ਦੀ ਉਦਯੋਗਿਕ ਪੱਟੀ ਦਾ ਵੱਡਾ ਹਿੱਸਾ ਇਸ ਸੜਕ ਤੇ ਸਥਿਤ ਹੈ ਜਿਵੇਂ ਕਿ ਫਾਰਮਾ ਐਗਰੋ ਇੰਡਸਟਰੀ, ਕੈਮੀਕਲ ਆਟੋਮੇਟਿਵ ਇੰਡਸਟਰੀ। ਇਹ ਸੜਕ ਏਅਰ ਫੋਰਸ ਸਟੇਸ਼ਨ ਦਾ ਪਹੁੰਚ ਮਾਰਗ ਵੀ ਹੈ। ਇਸ ਤੋਂ ਪਹਿਲਾਂ ਇਸ ਸੜਕ ਨੂੰ ਮਈ 2017 ਵਿਚ ਵਿਸ਼ਵ ਬੈਂਕ ਦੀ ਸਕੀਮ ਅਧੀਨ ਅੱਪਗ੍ਰੇਡ ਕੀਤਾ ਗਿਆ ਸੀ ਅਤੇ ਇਸ ਦੀ ਡਿਫੈਕਟ ਲਾਇਬਿਲਟੀ ਦਾ ਸਮਾਂ ਵੀ 2020 ਨੂੰ ਪੂਰਾ ਹੋ ਚੁੱਕਿਆ ਹੈ। ਸੜਕ ਦੇ ਨਾਲ ਕੀਤੀ ਗਈ ਉਸਾਰੀ ਦਾ ਲੈਵਲ ਉੱਚਾ ਹੋਣ ਕਰਕੇ ਬਰਸਾਤੀ ਪਾਣੀ ਦਾ ਨਿਕਾਸ ਨਹੀਂ ਹੈ, ਜਿਸ ਕਾਰਨ ਪਿਛਲੀਆਂ ਬਰਸਾਤਾਂ ਦੌਰਾਨ ਇਸ ਸੜਕ ਦੇ ਵੱਡੇ ਹਿੱਸੇ ਵਿਚ ਟੋਏ ਪਏ ਸਨ।

25.06.2022/10.10/ਅਮਨ/ਸ਼ੁਭਮ ਜੈਨ

ਇਸ ਸੜਕ ਉਪਰ ਹੰਸਾਂ ਇਡਸਟਰੀਅਲ ਪਾਰਕ ਦੇ ਨੇੜੇ ਪੁਰਾਣਾ ਪੁਲ ਬਹੁਤ ਹੀ ਮਾੜੀ ਹਾਲਤ ਵਿੱਚ ਹੈ, ਜਿਸ ਨੂੰ ਮੁੜ ਨਿਰਮਾਣ ਦੀ ਲੋੜ ਹੈ ਅਤੇ ਹੁਣ ਨਵਾਂ ਪੁਲ ਬਣਾਉਣ ਦੀ ਤਜਵੀਜ਼ ਹੈ। ਬਰਸਾਤੀ ਪਾਣੀ ਦੀ ਨਿਕਾਸੀ ਲਈ ਉਸਾਰੀ ਹੋਏ ਖੇਤਰ ਵਿੱਚ ਆਰ.ਸੀ.ਸੀ ਡਰੇਨ ਬਣਾਉਣ ਦੀ ਤਜਵੀਜ਼ ਹੈ। ਇਸ ਸੜਕ ਦੇ ਨਵੀਨੀਕਰਨ ਕਰਨ ਲਈ ਜਿਵੇਂ ਕਿ ਮੈਂ ਦੱਸਿਆ ਹੈ 18.85 ਕਰੋੜ ਦਾ ਖਰਚਾ ਆਉਣਾ ਹੈ ਕਿਉਂਕਿ ਇਸ ਉੱਤੇ ਨਵੀਂ ਆਰ.ਸੀ.ਸੀ. ਡਰੇਨ ਬਣਾਉਣ ਦੀ ਤਜਵੀਜ਼ ਹੈ। ਇਸ ਕਰਕੇ ਜਿਵੇਂ ਹੀ ਫੰਡ ਉਪਲੱਬਧ ਹੁੰਦੇ ਹਨ, ਜਲਦ ਹੀ ਇਸ ਕੰਮ ਨੂੰ ਮੁਕੰਮਲ ਕਰ ਲਿਆ ਜਾਵੇਗਾ।

**ਸਰਦਾਰ ਕੁਲਜੀਤ ਸਿੰਘ ਰੰਧਾਵਾ:** ਸਪੀਕਰ ਸਾਹਿਬ, ਅੱਜ ਜਿਹੜੀ ਮੈਂ ਬਰਵਾਲਾ ਰੋਡ ਦੀ ਗੱਲ ਕੀਤੀ ਹੈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਉਸ ਸੜਕ ਦੇ ਉਪਰ ਨੈਸ਼ਨਲ ਹਾਈਵੇਅ ਜਿੰਨਾ

ਲੋੜ ਹੈ ਕਿਉਂਕਿ ਇਸ ਸੜਕ ਨਾਲ ਹਰਿਆਣੇ ਸਟੇਟ ਦਾ ਬਾਰਡਰ ਟੱਚ ਕਰਦਾ ਹੈ ਤੇ ਮੈਂ ਇਹ ਜ਼ਰੂਰ ਅਪੀਲ ਕਰਾਂਗਾ ਕਿ ਇਨ੍ਹਾਂ ਬਰਸਾਤਾਂ ਤੋਂ ਪਹਿਲਾਂ ਇਸ ਵਿੱਚ ਜਿਹੜੇ ਟੋਏ ਪਏ ਹਨ ਉਨ੍ਹਾਂ ਨੂੰ ਭਰਵਾਇਆ ਜਾਵੇ ਕਿਉਂਕਿ ਬਹੁਤ ਕੀਮਤੀ ਜਾਨਾਂ ਉਸ ਸੜਕ ਦੇ ਉਪਰ ਜਾ ਚੁੱਕੀਆਂ ਹਨ। ਕੀ ਮੰਤਰੀ ਜੀ ਆਸ਼ਵਾਸਨ ਦੇਣਗੇ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜਿਵੇਂ ਕਿ ਮਾਨਯੋਗ ਮੈਂਬਰ ਸਾਹਿਬ ਨੇ ਦੱਸਿਆ ਹੈ, ਇਸ ਸੜਕ ਦਾ ਨਵੀਨੀਕਰਨ ਕਰਨ ਲਈ (DBM) dense bituminous macadam ਤੇ bitumen concrete ਨੂੰ ਮਜ਼ਬੂਤ ਕਰਨ ਦੀ ਤਜਵੀਜ਼ ਹੈ ਤਾਂ ਕਿ ਇਸ ਸੜਕ ਨੂੰ ਇਕ ਨਵਾਂ ਰੂਪ ਦਿੱਤਾ ਜਾ ਸਕੇ ਅਤੇ ਇਸ ਸੜਕ ਨੂੰ ਲੋਕਾਂ ਵਾਸਤੇ ਖੋਲ੍ਹ ਦਿੱਤਾ ਜਾਵੇ।

----

## ਬਨੂੜ ਦੇ ਚਿੜੀਆ ਘਰ ਦੀ ਸਾਂਭ ਸੰਭਾਲ

***85 ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ:** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਛੱਤਬੀੜ ਚਿੜੀਆ ਘਰ (ਮੋਹਾਲੀ) ਦੀ ਬਹੁਤ ਮਾੜੀ ਹਾਲਤ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੀ ਸਾਂਭ ਸੰਭਾਲ ਲਈ ਸਰਕਾਰ ਵੱਲੋਂ ਕੀ ਯਤਨ ਕੀਤੇ ਜਾ ਰਹੇ ਹਨ?

**ਸ਼੍ਰੀ ਲਾਲ ਚੰਦ :** ਸ਼੍ਰੀਮਾਨ ਜੀ, ਇਹ ਸੱਚ ਨਹੀਂ ਹੈ ਕਿ ਛੱਤਬੀੜ ਚਿੜੀਆਘਰ ਦੀ ਹਾਲਤ ਬਹੁਤ ਮਾੜੀ ਹੈ ਸਗੋਂ ਇਹ ਭਾਰਤ ਵਿੱਚ ਸਭ ਤੋਂ ਵਧੀਆ ਰੱਖ-ਰਖਾਅ ਵਾਲੇ ਚਿੜੀਆਘਰਾਂ ਵਿੱਚੋਂ ਇੱਕ ਹੈ। ਚਿੜੀਆਘਰ ਛੱਤਬੀੜ ਆਪਣੀਆਂ ਵਿਲੱਖਣ ਵਿਸ਼ੇਸ਼ਤਾਵਾਂ ਅਤੇ ਆਪਣੇ ਟਰੈਕ ਰਿਕਾਰਡ ਦੇ ਕਾਰਨ ਦੇਸ਼ ਦੇ 10 ਸਭ ਤੋਂ ਵਧੀਆ ਚਿੜੀਆਘਰਾਂ ਵਿੱਚੋਂ ਇੱਕ ਹੈ, ਜਿਸ ਨੂੰ ਕਿ ਭਾਰਤ ਸਰਕਾਰ, ਸੈਂਟਰਲ ਜੂ ਅਥਾਰਿਟੀ (CZA) ਨਵੀਂ ਦਿੱਲੀ ਵੱਲੋਂ ਇਸ ਦੇ ਵਿਸ਼ਵ ਪੱਧਰ ਤੇ ਪ੍ਰਫੁੱਲਤ ਹੋਣ ਕਾਰਨ ਚੁਣਿਆ ਗਿਆ ਹੈ। ਚਿੜੀਆਘਰ ਛੱਤਬੀੜ ਨੂੰ ਰਾਇਲ ਬੰਗਾਲ ਟਾਈਗਰ, ਸ਼ਾਹੀਨ ਬਾਜ, ਜੰਗਲੀ ਬੱਕਰਾ ਵਰਗੀਆਂ ਦੁਰਲੱਭ ਅਤੇ ਖਤਰੇ ਵਿੱਚ ਪੈ ਰਹੀਆਂ ਪ੍ਰਜਾਤੀਆਂ ਦੇ ਪ੍ਰਜਨਨ ਕੇਂਦਰ ਵਜੋਂ ਮਾਨਤਾ ਪ੍ਰਾਪਤ ਹੈ। ਚਿੜੀਆਘਰ ਛੱਤਬੀੜ ਨੂੰ ਵਾਜਾ (ਵਰਲਡ ਐਸੋਸੀਏਸ਼ਨ ਆਫ ਜੂ ਐਂਡ ਅਕੁਏਰੀਅਮ) ਦੇ ਮੈਂਬਰ ਵਜੋਂ ਵੀ ਸ਼ਾਮਲ ਕੀਤਾ ਗਿਆ ਹੈ, ਜੋ ਕਿ ਵਿਸ਼ਵ ਦੇ ਸਾਰੇ ਪ੍ਰਮੁੱਖ ਚਿੜੀਆਘਰਾਂ ਨੂੰ ਜੋੜਨ ਵਾਲੀ ਇੱਕ ਵੱਕਾਰੀ ਵਿਸ਼ਵ ਸੰਸਥਾ ਹੈ। ਆਪਣੀ ਰੱਖ-ਰਖਾਅ, ਜੈਵ ਵਿਭਿੰਨਤਾ, ਮਾਹੌਲ, ਵਿਜ਼ਟਰ ਅਨੁਭਵ ਆਦਿ ਵਿੱਚ ਆਪਣੀ ਪ੍ਰਸਿੱਧੀ ਦੇ ਕਾਰਨ, ਟ੍ਰਿਪ ਅਡਵਾਈਜ਼ਰ ਜੋ ਕਿ ਦੁਨੀਆ ਦੀ ਇੱਕ ਚੋਟੀ ਦੀ ਯਾਤਰਾ, ਸੈਰ-ਸਪਾਟਾ ਅਤੇ ਪ੍ਰਾਹੁਣਚਾਰੀ ਨਾਲ ਸਬੰਧਤ ਕੰਪਨੀ ਹੈ, ਚਿੜੀਆਘਰ

ਛੱਤਬੀੜ ਨੂੰ 2015 ਵਿੱਚ ਸਰਵੋਤਮ ਸਰਟੀਫੀਕੇਟ ਨਾਲ ਸਨਮਾਨਿਤ ਕੀਤਾ। ਕੋਵਿਡ-19 ਦੀਆਂ ਪਾਬੰਦੀਆਂ ਤੋਂ ਬਾਅਦ ਵੀ ਚਿੜੀਆਘਰ ਛੱਤਬੀੜ ਵਿਖੇ ਦਰਸ਼ਕਾਂ ਦੀ ਗਿਣਤੀ ਹਰ ਸਾਲ ਵਧ ਰਹੀ ਹੈ।

ਚਿੜੀਆਘਰ ਛੱਤਬੀੜ ਨੂੰ ਬਿਹਤਰ ਬਣਾਉਣ ਲਈ ਸਰਕਾਰ ਦੁਆਰਾ ਕੀਤੇ ਗਏ ਵੱਖ ਵੱਖ ਯਤਨਾਂ ਜਿਸ ਵਿੱਚ ਪੰਛੀਆਂ ਦਾ ਬਾੜਾ ਦੀ ਸਿਰਜਣਾ ਵੀ ਸ਼ਾਮਲ ਹੈ, ਜੋ ਕਿ ਏਸ਼ੀਆ ਵਿੱਚ ਸਭ ਤੋਂ ਲੰਬੀ ਹੈ, ਅਤੇ ਲਗਭਗ 1 ਕਿਲੋਮੀਟਰ ਦੀ ਲੰਬਾਈ ਵਿੱਚ ਫੈਲੀ ਹੋਈ ਹੈ। ਡਾਇਨਾਸੌਰ ਥੀਮ ਪਾਰਕ ਵਿੱਚ ਅਤਿ-ਆਧੁਨਿਕ ਕੰਪਿਊਟਰਾਈਜ਼ਡ ਰੋਬੋਟਿਕ ਲਾਈਨ ਮਾਡਲ ਸ਼ਾਮਲ ਹਨ। ਵੱਖ-ਵੱਖ ਸਕੀਮਾਂ ਤੋਂ ਪ੍ਰਾਪਤ ਫੰਡਜ਼ ਨਾਲ ਚਿੜੀਆਘਰ ਵਿਖੇ ਸਹੂਲਤਾ ਅਤੇ ਜ਼ਰੂਰੀ ਸੇਵਾਵਾਂ ਜਿਵੇਂ ਕਿ ਸੀਵਰੇਜ ਸਿਸਟਮ, ਵਾਟਰ ਸਪਲਾਈ ਸਿਸਟਮ, ਵਿਜ਼ਟਰ ਸਹੂਲਤਾਂ ਆਦਿ ਨੂੰ ਅਪਗ੍ਰੇਡ ਕੀਤਾ ਜਾ ਰਿਹਾ ਹੈ। ਚਿੜੀਅਰਘਰ ਛੱਤਬੀੜ ਨੂੰ ਅੰਤਰ-ਰਾਸ਼ਟਰੀ ਪੱਧਰ ਦਾ ਬਣਾਉਣ ਲਈ ਸਿੰਗਾਪੁਰ ਚਿੜੀਆਘਰ, ਜੋ ਕਿ ਦੁਨੀਆ ਦੇ ਸਭ ਤੋਂ ਵਧੀਆ ਚਿੜੀਆਘਰਾਂ ਵਿੱਚੋਂ ਇੱਕ ਹੈ, ਨਾਲ ਵੀ ਤਾਲਮੇਲ ਕੀਤਾ ਹੈ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ :** ਸਪੀਕਰ ਸਾਹਿਬ, ਇੱਕ ਤਾਂ ਬੰਗਾਲ ਟਾਈਗਰ, ਦੂਜਾ ਸ਼ਾਹੀਨ ਬਾਜ ਤੇ ਤੀਜਾ ਜੰਗਲੀ ਬੱਕਰਾ ਬਾਰੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਅੱਜ ਗਿਣਤੀ ਕਿੰਨੀ ਹੈ ਅਤੇ ਕਿੰਨੀ ਹੋਣੀ ਚਾਹੀਦੀ ਹੈ ਤੇ ਆਉਣ ਵਾਲੇ ਸਮੇਂ ਦੇ ਵਿੱਚ ਇਨ੍ਹਾਂ ਜਾਨਵਰਾਂ/ਪਸ਼ੂਆਂ ਦੀ ਸੰਭਾਲ ਦੇ ਲਈ ਕੀ ਸਾਡੇ ਕੋਲ ਪੂਰੇ ਪ੍ਰਬੰਧ ਹਨ ?

10.15 / 25.06.2022 ਤਰਲੋਚਨ ਸਿੰਘ / ਅਭਿਸ਼ੇਕ ਗੌਤਮ

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਚਿੜੀਆ ਘਰ ਛੱਤਬੀੜ 202 ਹੈਕਟੇਅਰ ਰਕਬੇ ਵਿੱਚ ਫੈਲਿਆ ਹੋਇਆ ਹੈ। ਚਿੜੀਆ ਘਰ ਵਿੱਚ 1690 ਜੰਗਲੀ ਜਾਨਵਰਾਂ/ਪੰਛੀਆਂ ਦੀਆਂ ਲਗਭਗ 125 ਪ੍ਰਜਾਤੀਆਂ ਦੀ ਦੇਖਭਾਲ ਕੀਤੀ ਜਾਂਦੀ ਹੈ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ** : ਬੰਗਾਲ ਟਾਈਗਰ ਅਤੇ ਸ਼ਾਹੀਨ ਬਾਜ, ਜਿਨ੍ਹਾਂ ਲਈ ਇਹ ਵਿਸ਼ੇਸ਼ ਤੌਰ ਤੇ ਰਾਖਵਾਂ ਰੱਖਿਆ ਗਿਆ ਹੈ, ਉਨ੍ਹਾਂ ਦੀ ਗਿਣਤੀ ਨਹੀਂ ਦੱਸੀ ਹੈ।

ਦੂਜੀ ਗੱਲ ਹੈ ਕਿ ਇਹ ਚਿੜੀਆ ਘਰ ਟੂਰਿਜ਼ਮ ਦਾ ਵੀ ਇੱਕ ਅੰਗ ਹੈ। ਮੋਹਾਲੀ ਚੰਡੀਗੜ੍ਹ ਦੇ ਨੇੜੇ ਹੈ। ਸਾਨੂੰ ਇਸ ਚਿੜੀਆ ਘਰ ਲਈ ਦੋਨੋਂ ਮਹਿਕਮਿਆਂ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਜਦੋਂ ਵੀ ਕੋਈ ਮੋਹਾਲੀ ਜਾਂ ਚੰਡੀਗੜ੍ਹ ਆਵੇ ਤਾਂ ਉਹ ਚਿੜੀਆ ਘਰ ਜ਼ਰੂਰ ਜਾਵੇ, ਇਸ ਬਾਰੇ ਵੀ ਧਿਆਨ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਕੀ ਟੂਰਿਜ਼ਮ ਮੰਤਰੀ ਇਸ ਬਾਰੇ ਕੁਝ ਕਹਿਣਾ ਚਾਹੁੰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਅੰਦਰ ਇਹ ਦੂਜੇ ਨੰਬਰ ਦਾ ਪਲੇਸ ਹੈ ਜਿੱਥੇ ਟੂਰਿਜ਼ਮ ਲਈ ਲੋਕ ਸਭ ਤੋਂ ਵੱਡੀ ਗਿਣਤੀ ਵਿੱਚ ਆਉਂਦੇ ਹਨ। ਲਗਭਗ 2000 ਦੀ ਗਿਣਤੀ ਹਰ ਰੋਜ਼ ਦੀ ਹੈ ਅਤੇ ਹਾਲੀਡੇਅ ਵਾਲੇ ਦਿਨ ਇਹ ਗਿਣਤੀ 5000-6000 ਹੋ ਜਾਂਦੀ ਹੈ। ਇਸ ਚਿੜੀਆ ਘਰ ਲਈ ਅਸੀਂ ਕਾਫੀ ਪਲਾਨ ਕੀਤੇ ਹਨ ਅਤੇ ਸਦਨ ਵਿੱਚ ਰੱਖੇ ਹਨ। ਇਸ ਨੂੰ ਹੋਰ ਬਿਹਤਰ ਬਣਾਉਣ ਲਈ ਕਾਫੀ ਕੁਝ ਵਿਚਾਰ ਅਧੀਨ ਹਨ। ਸੋ, ਮੈਂ ਇੰਨਾ ਵਾਅਦਾ ਕਰਦਾ ਹਾਂ ਕਿ ਅਸੀਂ ਇਸ ਨੂੰ ਭਵਿੱਖ ਵਿੱਚ ਹੋਰ ਬਿਹਤਰ ਬਣਾਵਾਂਗੇ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਹੈਨਰੀ ਜੀ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਸਤਿਕਾਰਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੇਜ਼ੁਬਾਨ ਜਾਨਵਰਾਂ ਦੀ ਗੱਲ ਸਦਨ ਵਿੱਚ ਰੱਖੀ ਹੈ। ਸਰ, ਇਹ ਜਿਹੜਾ zoo ਹੈ ਉਨ੍ਹਾਂ ਦੀ ਜਅਤਵਜਅਫਵ ਖਤਮ ਕਰਨ ਵਾਸਤੇ ਇਹ ਬਿਲਕੁਲ unnatural habitat ਹੈ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਉਣ ਵਾਲੇ ਸਮੇਂ ਵਿੱਚ ਕੋਈ ਐਸੀ ਪਾਲਿਸੀ ਬਣਾਈ ਜਾਵੇਗੀ ਜਿਸ ਵਿੱਚ ਸਾਰੇ Zoos ਨੂੰ ਬੰਦ ਕਰਕੇ natural habitat, natural reserve ਬਣਾਏ ਜਾਣਗੇ? ਜਿਵੇਂ ਕਿ ਉਨ੍ਹਾਂ ਲਈ ਪ੍ਰਕਿਰਤੀ ਨੇ ਬਣਾਇਆ ਹੈ। ਕਦੋਂ ਤੱਕ ਐਸੀ ਤਜਵੀਜ਼ ਕੀਤੀ ਜਾਵੇਗੀ? ਜੇਕਰ ਪਰਮਾਤਮਾ ਨੇ ਸਾਨੂੰ ਇਨਸਾਨਾਂ ਨੂੰ ਦਿਮਾਗ ਦਿੱਤਾ ਹੈ ਤਾਂ ਸਾਡਾ ਇਹ ਦਾਇਤਵ ਬਣਦਾ ਹੈ ਕਿ ਅਸੀਂ ਜਾਨਵਰਾਂ ਦੇ habitat ਬਾਰੇ ਸੋਚੀਏ।

**ਮਾਨਯੋਗ ਸਪੀਕਰ** : ਅੱਛਾ ਸਵਾਲ ਹੈ ਤੁਹਾਡਾ। ਪਰ ਇਹ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਸਰ, ਇੱਕ ਬੇਨਤੀ ਹੈ ਕਿ ਮੇਰਾ ਇੱਕ ਸਵਾਲ ਦੱਸ ਦਿਉ, ਜਿਹੜਾ ਕਿ ਵੱਖਰਾ ਨਹੀਂ ਬਣਦਾ। ਜਿਹੜਾ ਵੀ ਮੈਂ ਪੁੱਛ ਲੈਂਦਾ ਹਾਂ, ਉਹ ਵੱਖਰਾ ਸਵਾਲ ਬਣਦਾ ਹੈ। ਸਰ, ਇਹ ਤਾਂ ਪਾਲਿਸੀ ਮੈਟਰ ਹੈ।

**ਮਾਨਯੋਗ ਸਪੀਕਰ** : ਜਿਹੜਾ ਉਨ੍ਹਾਂ ਨੇ ਸਵਾਲ ਪੁੱਛਿਆ ਹੈ, ਉਸ ਨਾਲ ਰਿਲੇਟਿਡ ਕੋਈ ਗੱਲ ਹੈ ਤਾਂ ਪੁੱਛੋ।

**ਸ਼੍ਰੀ ਅਵਤਾਰ ਸਿੰਘ ਜੂਨੀਅਰ** : ਕੱਲ੍ਹ ਵੀ ਇੱਕ ਪੁੱਛਿਆ ਸੀ ਤਾਂ ਮੰਤਰੀ ਸਾਹਿਬ ਕਹਿੰਦੇ ਵੱਖਰਾ ਸਵਾਲ ਬਣਦਾ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਧੰਨਵਾਦ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਹੈ ਕਿ 70 ਸਾਲਾਂ ਵਿੱਚ ਘੱਟੋ ਘੱਟ ਇੱਕ Zoo ਤਾਂ ਤੁਹਾਨੂੰ ਅੱਛਾ ਲੱਗਾ ਹੈ। ਅਫ਼ਸਰਸ਼ਾਹੀ ਨੇ ਵੀ ਤੁਹਾਡੇ ਕੋਲੋਂ ਚੰਗੀ ਤਰ੍ਹਾਂ ਰੱਜ ਕੇ ਤਾਰੀਫ ਕਰਵਾਈ ਹੈ ਕਿ ਇਹ world class Chhat Bir Zoo ਹੈ। ਮੈਂ ਤਾਂ ਸਪੀਕਰ ਸਾਹਿਬ ਸਿਰਫ ਧੰਨਵਾਦ ਕਰਨਾ ਹੈ। ਮੈਨੂੰ ਇਸ ਤਰ੍ਹਾਂ ਲੱਗਾ ਕਿ.....

**ਮਾਨਯੋਗ ਸਪੀਕਰ** : ਕੋਈ ਸਵਾਲ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਨਹੀਂ ਕੋਈ ਸਵਾਲ ਨਹੀਂ ਹੈ ਜੀ। (ਹਾਸਾ)

**ਮਾਨਯੋਗ ਸਪੀਕਰ** : ਠੀਕ ਹੈ ਜੀ, ਬੈਠੋ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਪ੍ਰਤਾਪ ਸਿੰਘ ਬਾਜਵਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਐਲ.ਓ.ਪੀ. ਸਾਹਿਬ, ਤੁਸੀਂ ਤਾਂ ਸਾਰਿਆਂ ਤੋਂ ਵੱਧ ਸਿਆਣੇ ਹੋ। ਪਲੀਜ਼ ਇਸ ਤਰ੍ਹਾਂ ਨਾ ਕਰੋ। ਮੈਨੂੰ ਬਾਕੀ ਸਵਾਲ ਲੈ ਲੈਣ ਦਿਉ। ਸਵਾਲ ਰਹਿ ਜਾਣਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਇੱਕ ਪੜ੍ਹਿਆ ਲਿਖਿਆ ਮੈਂਬਰ ਹਰ ਰੋਜ਼ ਤੁਹਾਡੇ ਅੱਗੇ ਬੇਨਤੀ ਕਰਦਾ ਹੈ, ਅਰਜ਼ੋਈ ਕਰਦਾ ਹੈ, ਅਰਦਾਸ ਕਰਦਾ ਹੈ ਕਿ ਮੇਰੀ ਘੱਟ ਤੋਂ ਘੱਟ ਕੋਈ ਸੁਣਵਾਈ ਤਾਂ ਕਰ ਲਉ। ਉਸ ਦੀ ਕਾਬਲੀਅਤ ਉਸ ਦੀ ਦੁਸ਼ਮਣ ਨਹੀਂ ਹੋਣੀ ਚਾਹੀਦੀ। ਜੇ ਉਹ ਕੋਈ ਚੰਗਾ ਸਵਾਲ ਕਰਦਾ ਹੈ ਤਾਂ ਮੰਤਰੀ ਸਾਹਿਬ ਨੂੰ ਘੱਟੋ ਘੱਟ ਮੌਕਾ ਤਾਂ ਦਿਉ।

**Mr. Speaker:** Sir, there is a rule for questions.

**Sardar Partap Singh Bajwa :** Yes, that is there...

**Mr. Speaker** : Twenty days' advance notice is required for questions. ਤੁਸੀਂ ਮੇਰੇ ਕੋਲ ਆ ਜਾਇਉ ਅਤੇ ਸਮਝਾ ਦਿਉ ਕਿ ਇਨ੍ਹਾਂ ਦੇ ਸਵਾਲ ਦਾ ਇਸ ਸਵਾਲ ਨਾਲ ਕਿਵੇਂ ਰਿਲੇਸ਼ਨ ਹੈ। ਹਾਊਸ ਐਡਜਰਨ ਹੋਣ ਤੋਂ ਬਾਅਦ ਮੇਰੇ ਕੋਲ ਆਓਗੇ and you will make me understand ਕਿ ਇਹ ਸਵਾਲ ਕਿਸ ਤਰ੍ਹਾਂ ਇਸ ਨਾਲ ਸਬੰਧ ਰੱਖਦਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਬਿਨਾਂ ਆਗਿਆ ਬੋਲ ਰਹੇ ਸਨ। ਉਨ੍ਹਾਂ ਦਾ ਮਾਈਕ ਬੰਦ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਪਲੀਜ਼ ਬੈਠੋ। ਆਪਾਂ ਹਾਊਸ ਦਾ ਡੈਕੋਰਮ ਬਣਾ ਕੇ ਰੱਖੀਏ। ਸਰਦਾਰ ਵਿਕਰਮਜੀਤ ਸਿੰਘ ਜੀ। (ਵਿਘਨ) (ਸ਼ੋਰ)

-----

ਮ/ ਹ.ਸ./ 10.20/ 25.06.2022

**ਫਿਲੌਰ ਵਿਖੇ ਖੇਡ ਸਟੇਡੀਅਮ ਬਣਾਉਣਾ**

*185. **ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਕੀ ਖੇਡਾਂ ਅਤੇ ਯੁਵਕ ਸੇਵਾਵਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਧਾਨ ਸਭਾ ਹਲਕਾ ਫਿਲੌਰ ਵਿੱਚ ਕੋਈ ਵੱਡਾ ਸਰਕਾਰੀ ਖੇਡ ਸਟੇਡੀਅਮ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇੱਥੇ ਇੱਕ ਖੇਡ ਸਟੇਡੀਅਮ ਸਥਾਪਿਤ ਕਰਨ ਤੇ ਵਿਚਾਰ ਕਰੇਗੀ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ:** ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਵਿਧਾਨ ਸਭਾ ਹਲਕਾ ਫਿਲੌਰ ਵਿਖੇ ਕੋਈ ਵੱਡਾ ਸਰਕਾਰੀ ਖੇਡ ਸਟੇਡੀਅਮ ਨਹੀਂ ਹੈ, ਪ੍ਰੰਤੂ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਅਤੇ ਯੋਗ ਜਗ੍ਹਾ ਦੀ ਸ਼ਨਾਖਤ ਉਪਰੰਤ ਵਿਭਾਗ ਫੰਡਜ਼ ਦੀ ਉਪਲੱਬਧਤਾ ਨੂੰ ਮੁੱਖ ਰੱਖਦੇ ਹੋਏ ਖੇਡ ਸਟੇਡੀਅਮ ਨੂੰ ਬਣਾਉਣ ਲਈ ਵਿਚਾਰ ਕਰ ਸਕਦਾ ਹੈ। ਇਸ ਸਮੇਂ ਇੱਥੇ ਖੇਡ ਸਟੇਡੀਅਮ ਸਥਾਪਿਤ ਕਰਨ ਬਾਰੇ ਅਜੇ ਕੋਈ ਵਿਚਾਰ ਨਹੀਂ ਹੈ।

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਸਪੀਕਰ ਸਾਹਿਬ, ਸਾਡੇ ਹਲਕੇ ਵਿੱਚ ਕਈ ਪਿੰਡ ਹਨ, ਜਿਸ ਦੀਆਂ ਪੰਚਾਇਤਾਂ ਸਟੇਡੀਅਮ ਬਣਾਉਣ ਵਾਸਤੇ ਸਰਕਾਰ ਨੂੰ ਜ਼ਮੀਨ ਦੇਣਾ ਚਾਹੁੰਦੀਆਂ ਹਨ। ਕੀ ਸਰਕਾਰ ਉਨ੍ਹਾਂ ਪੰਚਾਇਤਾਂ ਤੋਂ ਜ਼ਮੀਨ ਲੈ ਕੇ ਫੰਡਜ਼ ਰਿਲੀਜ਼ ਕਰਕੇ ਸਟੇਡੀਅਮ ਬਣਾਏਗੀ?

**ਮੰਤਰੀ:** ਸਪੀਕਰ ਸਾਹਿਬ, ਮੈਂ ਵੈਸੇ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਫਿਲੌਰ ਤੋਂ 8-10 ਕਿਲੋਮੀਟਰ ਦੂਰ ਪਿੰਡ ਬਰਾ ਹੈ। ਉੱਥੇ ਵੀ ਸਟੇਡੀਅਮ ਬਣਿਆ ਹੋਇਆ ਹੈ। ਪਰ ਸਪੀਕਰ ਸਾਹਿਬ, ਸਾਡੇ ਇੱਕ ਮੈਂਬਰ ਪੰਜਾਬ ਦਾ ਬਹੁਤ ਵੱਡਾ ਨਾਂ ਹਨ, ਪਰਗਟ ਸਿੰਘ ਜੀ ਇੱਥੇ ਮੌਜੂਦ ਹਨ ਉਹ ਖੇਡ ਮੰਤਰੀ ਵੀ ਰਹੇ ਹਨ, ਵੈਸੇ ਉਨ੍ਹਾਂ ਨੂੰ ਸਮਾਂ ਥੋੜ੍ਹਾ ਮਿਲਿਆ ਹੈ। ਸੋ, ਇਹ ਵੀ ਸਾਰੀ ਸਿਚੂਏਸ਼ਨ ਨੂੰ ਜਾਣਦੇ ਹਨ ਕਿ ਪਿਛਲੇ 10-15 ਸਾਲਾਂ ਵਿੱਚ ਪੰਜਾਬ ਵਿੱਚ ਖੇਡ ਸਟੇਡੀਅਮ ਬਣੇ ਹਨ ਪਰ ਗਰਾਊਂਡ ਨਹੀਂ ਬਣੇ ਜਦਕਿ ਖਿਡਾਰੀਆਂ ਨੂੰ ਗਰਾਊਂਡ ਚਾਹੀਦੇ ਹਨ। ਜਦੋਂ ਇੱਥੇ ਰਾਣਾ ਸੋਢੀ ਜੀ ਮੰਤਰੀ ਹੁੰਦੇ ਸੀ, ਉਦੋਂ ਅਸੀਂ ਆਪੋਜ਼ੀਸ਼ਨ ਵਿੱਚ ਬੈਠਦੇ ਹੁੰਦੇ ਸੀ, ਮੈਂ

ਉਸ ਸਮੇਂ ਵੀ ਸਵਾਲ ਕੀਤਾ ਸੀ। ਬਰਨਾਲਾ ਵਿੱਚ ਇੱਕ ਗਰਾਊਂਡ ਤੇ ਸਾਢੇ ਸੱਤ ਕਰੋੜ ਰੁਪਏ ਲਗਾਏ, ਉਸ ਗਰਾਊਂਡ ਵਿੱਚ ਮੈਂ ਆਪ ਖੇਡਦਾ ਰਿਹਾ ਹਾਂ। ਉੱਥੇ ਇਕੱਲੀ ਬਿਲਡਿੰਗ ਬਣਾ ਦਿੱਤੀ ਪਰ ਹੁਣ ਉਹ ਨਾ ਤਾਂ ਖੇਡਣ ਲਾਇਕ ਰਿਹਾ ਹੈ ਤੇ ਨਾ ਹੀ ਸੈਰ ਕਰਨ ਲਾਇਕ ਰਿਹਾ ਹੈ। ਪਿਛਲੇ ਸਮੇਂ ਵਿੱਚ ਇਸ ਤਰ੍ਹਾਂ ਹੀ ਹੁੰਦਾ ਰਿਹਾ ਹੈ ਕਿ ਸਟੇਡੀਅਮਾਂ ਦੀਆਂ ਵੱਡੀਆਂ-ਵੱਡੀਆਂ ਬਿਲਡਿੰਗਾਂ, ਪੌੜੀਆਂ, ਕਮਰੇ ਬਣਾ ਦਿੱਤੇ ਪਰ ਖੇਡਣ ਲਈ ਗਰਾਊਂਡ ਨਹੀਂ ਬਣਾਏ ਗਏ। ਮੈਂ ਪਿਛਲੇ ਦਿਨੀਂ ਮਾਹਿਲਪੁਰ ਜਾ ਕੇ ਆਇਆ ਹਾਂ। ਮਾਹਿਲਪੁਰ ਨੂੰ ਫੁਟਬਾਲ ਦੀ ਨਰਸਰੀ ਕਿਹਾ ਜਾਂਦਾ ਹੈ ਕਿਉਂਕਿ ਉੱਥੇ ਨੈਸ਼ਨਲ, ਇੰਟਰਨੈਸ਼ਨਲ ਲੈਵਲ ਦੇ ਬੜੇ ਵੱਡੇ ਪਲੇਅਰ ਪੈਦਾ ਹੋਏ ਹਨ। ਉੱਥੇ ਦੋ ਕਰੋੜ ਰੁਪਏ ਦੀ ਲਾਗਤ ਨਾਲ ਇੱਕ ਸਟੇਡੀਅਮ ਬਣ ਰਿਹਾ ਹੈ ਅਤੇ ਉਹ ਗਰਾਊਂਡ ਜਿਸ ਨੇ ਕਿੰਨੇ ਹੀ ਅੰਤਰਰਾਸ਼ਟਰੀ ਖਿਡਾਰੀ ਪੈਦਾ ਕੀਤੇ ਉਹ ਸਾਰਾ ਸੁੱਕਾ ਪਿਆ ਹੈ ਜਿਸ ਦਾ ਕਾਰਨ ਇਹ ਹੈ ਕਿ ਉਸ ਦਾ ਪਿਛਲੇ ਇੱਕ ਸਾਲ ਤੋਂ 60,000/- ਰੁਪਏ ਦਾ ਮੋਟਰ ਦਾ ਬਿਲ ਨਹੀਂ ਭਰਿਆ ਗਿਆ। ਮੋਟਰ ਦਾ ਬਿਲ ਭਰਨ ਲਈ ਤਾਂ 60,000/- ਰੁਪਏ ਨਹੀਂ ਹਨ ਪਰ ਸਟੇਡੀਅਮ ਤੇ ਦੋ ਕਰੋੜ ਰੁਪਏ ਲਗਾਉਣ ਲਈ ਸਨ। ਸਰ, ਪਿਛਲੇ ਸਮੇਂ ਵਿੱਚ ਬੜੇ ਸਟੇਡੀਅਮ ਬਣੇ, ਮੇਰੀ ਸਾਰੇ ਮਾਨਯੋਗ ਮੈਂਬਰਜ਼ ਨੂੰ ਬੇਨਤੀ ਹੈ ਕਿ ਖੇਡਾਂ ਨੂੰ ਅੱਗੇ ਲਿਜਾਣ ਲਈ ਜਿੱਥੇ ਸਟੇਡੀਅਮ ਦੀ ਜ਼ਰੂਰਤ ਹੈ ਉੱਥੇ ਸਟੇਡੀਅਮ ਵੀ ਬਣਾ ਦਿਆਂਗੇ ਪਰ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਇਹ ਪਲਾਨਿੰਗ ਹੈ ਤੇ ਆਉਣ ਵਾਲੇ ਸਮੇਂ ਵਿੱਚ ਅਸੀਂ ਇਹ ਸਾਰੇ ਪੰਜਾਬ ਵਿੱਚ ਪਲਾਨ ਕਰ ਰਹੇ ਹਾਂ ਕਿ ਹਰ ਪਿੰਡ ਵਿੱਚ ਗਰਾਊਂਡ ਬਣੇ। ਪੰਜਾਬ ਦੇ ਮੁੱਖ ਮੰਤਰੀ ਸਾਹਿਬ ਦਾ ਇਹ ਸੁਪਨਾ ਹੈ ਕਿ ਸ਼ਾਮ ਨੂੰ ਘੱਟੋ-ਘੱਟ ਪੰਜ ਵਜੇ ਤੋਂ ਬਾਅਦ 25-30 ਲੱਖ ਪੰਜਾਬ ਦੇ ਬੱਚੇ ਹਰ-ਰੋਜ਼ ਗਰਾਊਂਡਾਂ ਵਿੱਚ ਹੋਇਆ ਕਰਨ ਤਾਂ ਹੀ ਜਿਹੜਾ ਪੰਜਾਬ ਨੂੰ ਨਸ਼ੇ ਵਰਗਾ ਕੋਹੜ ਲੱਗਿਆ ਹੈ, ਇਸ ਨੂੰ ਅਸੀਂ ਠੱਲ੍ਹ ਪਾ ਸਕਦੇ ਹਾਂ। ਸੋ, ਮੈਂ ਮਾਨਯੋਗ ਮੈਂਬਰ ਸਾਹਿਬ ਨਾਲ ਇਹ ਵਾਅਦਾ ਕਰਦਾ ਹਾਂ ਕਿ ਇਨ੍ਹਾਂ ਦੇ ਹਲਕੇ ਵਿੱਚ ਸਟੇਡੀਅਮ ਲਈ ਜੇ ਕੋਈ ਫੰਡਜ਼ ਮਿਲ ਜਾਣਗੇ ਤੇ ਤੁਸੀਂ ਜਗ੍ਹਾ ਦੇ ਦਿਓਗੇ ਤਾਂ ਉਸ ਤੇ ਵਿਚਾਰ ਕਰ ਲਵਾਂਗੇ। ਪਰ ਤੁਹਾਡੇ ਹਲਕੇ ਵਿੱਚ ਗਰਾਊਂਡ ਇੱਕ ਨਹੀਂ, ਜਿੰਨੇ ਕਹੋਗੇ ਉੱਨੇ ਬਣਾ ਕੇ ਦਿਆਂਗੇ। (ਥੰਪਿੰਗ)

**ਸਰਦਾਰ ਮਨਪ੍ਰੀਤ ਸਿੰਘ ਇਆਲੀ :** ਸਰ, ਇਹ ਬੜਾ ਵਧੀਆ ਸਵਾਲ ਹੈ ਜੀ ਪਰ ਜਿਹੜਾ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ, ਮੈਂ ਉਸ ਨਾਲ ਸਹਿਮਤ ਵੀ ਹਾਂ ਕਿ ਸਟੇਡੀਅਮ ਵਿੱਚ ਪੌੜੀਆਂ ਬਣਾ ਦਿੰਦੇ ਹਨ, ਉਸ ਦੀ ਲੋਕਾਂ ਦੇ ਬੈਠਣ ਲਈ ਸਾਲ ਵਿੱਚ ਦੋ ਜਾਂ ਤਿੰਨ ਵਾਰੀ ਵਰਤੋਂ ਹੁੰਦੀ ਹੈ। ਪਿਛਲੇ 25-30 ਸਾਲਾਂ ਵਿੱਚ ਪੰਜਾਬ ਵਿੱਚ ਜੋ ਕੰਮ ਹੋਏ ਹਨ, ਉਸ ਵਿੱਚ ਪੰਜਾਬ ਵਿੱਚ ਜਾਂ ਤਾਂ ਸਟੇਜ ਹੀ ਬਣੀ ਹੈ ਜਾਂ ਪੌੜੀਆਂ ਬਣੀਆਂ ਹਨ। ਉਹ ਪੰਚਾਇਤ ਆਪਣੇ ਤੇ ਲੋਕਾਂ ਦੇ ਬੈਠਣ ਲਈ ਬਣਾ ਲੈਂਦੀ ਸੀ ਜਦਕਿ ਲੋੜ ਗਰਾਊਂਡਾਂ ਦੀ ਹੈ। ਦਾਖਾ ਹਲਕੇ ਵਿੱਚ ਇੱਕ ਐਫਰਟ ਹੋਇਆ ਸੀ ਤੇ ਉੱਥੇ ਸਪੋਰਟਸ ਪਾਰਕ ਬਣਿਆ ਸੀ, ਇਹ 70 ਪਿੰਡਾਂ ਵਿੱਚ ਬਣੇ ਹੋਏ ਹਨ ਜਿਸ

ਵਿੱਚ ਕ੍ਰਿਕਟ, ਫੁਟਬਾਲ, ਹਾਕੀ, ਬਾਸਕਟਬਾਲ, ਵਾਲੀਬਾਲ ਆਦਿ ਹਰ ਗੇਮ ਲਈ ਬਣਾਇਆ ਗਿਆ ਹੈ, ਉੱਥੇ ਛੋਟੇ ਬੱਚਿਆਂ ਦੇ ਝੂਲੇ ਵੀ ਲੱਗੇ ਹੋਏ ਹਨ ਤੇ ਸੈਰ ਲਈ ਵੀ ਫੁਟਪਾਥ ਬਣਿਆ ਹੋਇਆ ਹੈ, ਓਪਨ ਜਿੰਮ ਵੀ ਲਗਿਆ ਹੋਇਆ ਹੈ। ਪੰਚਾਇਤ ਮੰਤਰੀ ਜੀ ਬੈਠੇ ਹਨ, ਪਿਛਲੀ ਸਰਕਾਰ ਨੇ ਸਾਡੇ ਨਾਲ ਬਹੁਤ ਵਿਤਕਰਾ ਕੀਤਾ ਕਿ ਇਹ ਪਾਰਕ ਤਾਂ ਇਆਲੀ ਦੇ ਹਨ, ਪਰ ਸਪੀਕਰ ਸਾਹਿਬ ਜੇ ਅਸੀਂ ਇਹ ਪਾਰਕ ਬਣਾਏ ਹਨ ਤਾਂ ਉਹ ਮੇਰੇ ਨਹੀਂ ਹਨ, ਉਹ ਲੋਕਾਂ ਦੇ ਹਨ। ਅੱਜ ਵੀ ਅਸੀਂ ਬਹੁਤ ਪਾਰਕ ਸੰਭਾਲ ਰਹੇ ਹਾਂ, ਬਹੁਤ ਵਧੀਆ ਸੰਭਾਲੇ ਵੀ ਜਾ ਰਹੇ ਹਨ ਪਰ ਉਸ ਦੀ ਸੰਭਾਲ ਵਿੱਚ ਬਹੁਤ ਵਿਤਕਰਾ ਕੀਤਾ ਜਾਂਦਾ ਹੈ। 10%-15% ਖਰਾਬ ਵੀ ਹਨ। ਜਿਹੜੇ ਗਰਾਊਂਡ ਆਲਰੇਡੀ ਬਣੇ ਹਨ, ਪਹਿਲਾਂ ਉਨ੍ਹਾਂ ਨੂੰ ਸੰਭਾਲਿਆ ਜਾਵੇ। ਇਹ ਪੰਜਾਬ ਲਈ ਇੱਕ ਬਹੁਤ ਵਧੀਆ ਰੋਲ ਮਾਡਲ ਹਨ। ਮਨਰੇਗਾ ਸਕੀਮ ਵਿੱਚੋਂ ਉਸ ਪ੍ਰੋਜੈਕਟ ਨੂੰ ਬਣਾਉਣ ਲਈ 9 ਕਰੋੜ ਰੁਪਏ ਦੀ ਲੇਬਰ ਦਿੱਤੀ ਗਈ ਸੀ। ਇਸ ਨਾਲ ਕਿੰਨਾ ਰੁਜ਼ਗਾਰ ਮਿਲਿਆ ਤੇ ਉਸ ਵਿੱਚੋਂ 40% ਮੈਟੀਰੀਅਲ ਵੀ ਲਿਆਂਦਾ ਗਿਆ। ਇਸ ਮਾਡਲ ਨੂੰ ਸਹੀ ਢੰਗ ਨਾਲ ਅਡਾਪਟ ਕਰਕੇ ਪੰਜਾਬ ਦਾ ਫਿਊਚਰ ਵਧੀਆ ਬਣਾਇਆ ਜਾ ਸਕਦਾ ਹੈ। ਨਸ਼ਿਆਂ ਦੇ ਮੁੱਦੇ ਤੇ ਬਹੁਤ ਕੁਝ ਹੋਇਆ, ਬੜਾ ਬਦਨਾਮ ਵੀ ਕੀਤਾ ਗਿਆ ਤੇ ਇਹ ਪੰਜਾਬ ਦੀ ਇੱਕ ਲੋੜ ਹੈ ਕਿ ਜੇ ਅਸੀਂ ਯੂਥ ਨੂੰ ਚੰਗੇ ਪਾਸੇ ਲਾਉਣਾ ਚਾਹੁੰਦੇ ਹਾਂ ਤੇ ਹੈਲਥ ਪਾਸੇ ਵੀ ਹਰ ਬੱਚੇ, ਬਜ਼ੁਰਗ, ਬੱਚੇ, ਲੈਡੀਜ਼ ਸਾਰਿਆਂ ਲਈ ਇਹ ਵਧੀਆ ਪ੍ਰੋਜੈਕਟ ਹੈ। ਇਸ ਲਈ ਸਟੇਡੀਅਮ ਘੱਟ ਤੋਂ ਘੱਟ ਆਉਣ ਤੇ ਗਰਾਊਂਡ ਜ਼ਿਆਦਾ ਤੋਂ ਜ਼ਿਆਦਾ ਹੋਣੇ ਚਾਹੀਦੇ ਹਨ।

**ਮਾਨਯੋਗ ਸਪੀਕਰ:** ਧੰਨਵਾਦ, ਧੰਨਵਾਦ।

ਸ.ਸ.-ਹ.ਸ./10:25/25.06.2022

**ਸਰਦਾਰ ਜੈ ਕ੍ਰਿਸ਼ਨ ਸਿੰਘ:** ਧੰਨਵਾਦ, ਸਪੀਕਰ ਸਾਹਿਬ। ਮੈਂ ਮੰਤਰੀ ਜੀ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਹਲਕਾ ਮਾਹਿਲਪੁਰ ਦੀ ਗੱਲ ਕੀਤੀ ਹੈ ਅਤੇ ਉਹ ਜਾ ਕੇ ਵੀ ਆਏ ਹਨ। ਮੈਨੂੰ ਇਕੱਲੀ ਆਸ ਨਹੀਂ ਬਲਕਿ ਪੂਰਾ ਯਕੀਨ ਵੀ ਹੈ ਕਿ ਮੰਤਰੀ ਸਾਹਿਬ ਜ਼ਰੂਰ ਮਾਹਿਲਪੁਰ ਜਿੱਥੇ ਜਾ ਕੇ ਆਏ ਹਨ ਅਤੇ ਜੋ ਹਾਲਾਤ ਦੇਖ ਕੇ ਆਏ ਹਨ, ਉਸ ਵਿੱਚ ਸੁਧਾਰ ਵੀ ਲਿਆਉਣਗੇ ਔਰ ਉੱਥੇ ਜਿਹੜੀ ਮੈੱਸ ਦਾ ਟੈਂਡਰ ਅਜੇ ਤੱਕ ਨਹੀਂ ਹੋ ਸਕਿਆ, ਉਹ ਵੀ ਕਰਵਾਉਣਗੇ। ਮੈਂ ਇਨ੍ਹਾਂ ਦਾ ਧੰਨਵਾਦ ਕਰਨ ਲਈ ਖੜ੍ਹਾ ਹੋਇਆ ਸੀ।

**ਮਾਨਯੋਗ ਸਪੀਕਰ:** ਸਵਾਲ ਪੁੱਛਿਆ ਕਰੋ ਜੀ।

----

## ਪੰਜਾਬ ਦੇ ਪਿੰਡਾਂ ਵਿੱਚ ਦੋ ਸ਼ਮਸ਼ਾਨ ਘਾਟਾਂ ਤੋਂ ਇੱਕ ਸ਼ਮਸ਼ਾਨ ਘਾਟ ਕਰਨਾ

***36. ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ:** ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿਚ ਦੋ ਜਾਂ ਦੋ ਤੋਂ ਵੱਧ ਸ਼ਮਸ਼ਾਨ ਘਾਟ ਹਨ;

ਅ) ਜੇਕਰ ਉਪਰੋਕਤ ਭਾਗ ੳ ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਦੋ ਸ਼ਮਸ਼ਾਨ ਘਾਟਾਂ ਤੋਂ ਇੱਕ ਸ਼ਮਸ਼ਾਨ ਘਾਟਾਂ ਕਰਨ ਵਾਲੇ ਪਿੰਡਾਂ ਨੂੰ ਪ੍ਰੋਤਸ਼ਾਹਿਤ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ?

**ਸਰਦਾਰ ਕੁਲਦੀਪ ਸਿੰਘ ਧਾਲੀਵਾਲ :** ਸ਼੍ਰੀਮਾਨ ਜੀ।

(ੳ) ਹਾਂ ਜੀ।

9ਅ) ਹਾਂ ਜੀ, ਆਰ.ਡੀ.ਓ. (ਐਸ.) 18 ਪਿੰਡਾਂ ਵਿਚ ਇਕ ਹੀ ਸ਼ਮਸ਼ਾਨਘਾਟ ਬਣਾਉਣ ਸਬੰਧੀ ਸਕੀਮ ਤਹਿਤ ਪਿੰਡਾਂ ਵਿੱਚ ਦੋਸ਼ਮਸ਼ਾਨਘਾਟਾਂ ਤੋਂ ਇੱਕ ਸ਼ਮਸ਼ਾਨਘਾਟ ਕਰਨ ਵਾਲੇ ਪਿੰਡ ਨੂੰ ਪ੍ਰੋਤਸ਼ਾਹਿਤ ਕਰਨ ਲਈ 5.00 ਲੱਖ ਰੁਪਏ ਦੀ ਗਰਾਂਟ ਦਿੱਤੀ ਜਾਂਦੀ ਹੈ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਹੋਇਆ ਕੀ ਕਿ ਪਿਛਲੀ ਸਰਕਾਰ ਨੇ ਉਸ ਪੱਧਰ ਤੇ ਕੋਈ ਪ੍ਰਚਾਰ ਨਹੀਂ ਕੀਤਾ, ਕੋਈ ਲੋਕਾਂ ਨੂੰ ਜਾਗਰੂਕ ਨਹੀਂ ਕੀਤਾ ਕਿਉਂਕਿ ਇੱਕ ਸਕੀਮ 2016-17 ਵਿੱਚ ਬਣੀ ਸੀ, ਬਾਦਲ ਸਾਹਿਬ ਦੇ ਸਮੇਂ ਬਣੀ ਹੈ ਕਿ ਜਿਹੜੇ ਪਿੰਡਾਂ ਦੇ ਸ਼ਮਸ਼ਾਨਘਾਟ ਦੋ ਤੋਂ ਇੱਕ ਕਰ ਦੇਣਗੇ, ਉਨ੍ਹਾਂ ਨੂੰ ਪੰਜ ਲੱਖ ਰੁਪਏ ਦੀ ਗ੍ਰਾਂਟ ਦਿੱਤੀ ਜਾਵੇਗੀ। ਬਹੁਤ ਸਾਰੇ ਪਿੰਡਾਂ ਵਿੱਚ ਲੋਕਾਂ ਨੂੰ ਪਤਾ ਨਹੀਂ ਕਿ ਇਹ ਗ੍ਰਾਂਟ ਮਿਲਣੀ ਹੈ ਅਤੇ ਅਸੀਂ ਇੱਕ ਸ਼ਮਸ਼ਾਨਘਾਟ ਕਰ ਦੇਈਏ। ਜਾਤ-ਪਾਤ ਜਿਹੀ ਚੀਜ਼ ਖਤਮ ਹੋ ਸਕਦੀ ਹੈ ਪਰ ਹੁਣ ਅਸੀਂ ਇਸ ਤੇ ਕੰਮ ਕਰ ਰਹੇ ਹਾਂ। ਅਸੀਂ ਗ੍ਰਾਮ ਸਭਾਵਾਂ ਦੇ ਤਹਿਤ ਸਾਰੇ ਪਿੰਡਾਂ ਵਿੱਚ ਲੋਕਾਂ ਨੂੰ ਜਾਗਰੂਕ ਕਰ ਰਹੇ ਹਾਂ।

**ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ:** ਮਾਨਯੋਗ ਸਪੀਕਰ ਸਾਹਿਬ, ਇਹ ਰਾਈਟ ਟੂ ਇਕੁਐਲਿਟੀ ਦੀ ਉਲੰਘਣਾ ਵੀ ਹੈ। ਮੈਂ ਪਵਿੱਤਰ ਸਦਨ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਜਾਤ-ਪਾਤ, ਛੂਤ-ਛਾਤ ਦਾ ਅਜੇ ਵੀ ਇੰਨਾ ਬੋਲਬਾਲਾ ਹੈ ਕਿ ਅਸੀਂ ਮੁਰਦੇ ਵੀ ਇਕੱਠੇ ਨਹੀਂ ਫੂਕ ਸਕਦੇ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿੰਨਾ ਚਿਰ ਛੂਤ-ਛਾਤ ਦਾ ਵਰਤਾਰਾ ਖਤਮ ਨਹੀਂ ਹੁੰਦਾ, ਓਨਾ ਚਿਰ ਰਿਜ਼ਰਵੇਸ਼ਨ ਪਾਲਿਸੀ ਮਸਲਨ ਸਿਪਾਹੀਆਂ ਦੀ ਭਰਤੀ, ਐਡਵੋਕੇਟ ਜਨਰਲ ਦੀ ਭਰਤੀ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ:** ਹੋਰ ਪੋਸਟਾਂ ਦੀ ਰਿਜ਼ਰਵੇਸ਼ਨ ਪਾਲਿਸੀ ਨੂੰ ਅੱਖੋਂ-ਪਰੋਖੇ ਨਾ ਕੀਤਾ ਜਾਵੇ। ਕੀ ਮੰਤਰੀ ਜੀ ਇਹ ਦੱਸ ਸਕਦੇ ਹਨ ਕਿ ਕਿੰਨੇ ਪਿੰਡਾਂ ਵਿੱਚ ਦੋ ਤੋਂ ਵੱਧ ਸ਼ਮਸ਼ਾਨਘਾਟ ਹਨ?

**ਮੰਤਰੀ:** ਸਪੀਕਰ ਸਾਹਿਬ, ਇਹ ਆਪਣਾ ਪੰਜਾਬ ਦਾ ਦੁਖਾਂਤ ਹੀ ਲਗਾ ਲਓ ਕਿ ਜਿੰਨੇ-ਕੁ ਸਾਡੇ ਕੋਲ ਅੰਕੜੇ ਹਨ, ਇਸ ਦਾ ਮਤਲਬ ਕਿ 80% ਤੋਂ ਉੱਪਰ ਪਿੰਡ ਇਸ ਤਰ੍ਹਾਂ ਦੇ ਹਨ ਜਿੱਥੇ ਕਿ ਦੋ-ਦੋ ਸ਼ਮਸ਼ਾਨਘਾਟ ਹਨ, ਇਹ ਪੂਰੇ ਕੁਰੈਕਟ ਨਹੀਂ ਹਨ। ਕੱਲ੍ਹ ਹੀ ਇਹ ਸਾਰਾ ਪੰਜਾਬ ਦੇ ਵਿੱਚ ਪਤਾ ਕੀਤਾ ਹੈ। ਲਗਭੱਗ ਸਾਰਿਆਂ ਨੂੰ ਪਤਾ ਹੈ, ਸਾਰੇ ਸਦਨ ਵਿੱਚ ਮੈਂਬਰ ਸਾਹਿਬ ਬੈਠੇ ਹਨ, ਹਰ ਪਿੰਡ ਵਿੱਚ ਹੀ ਦੋ-ਦੋ, ਤਿੰਨ-ਤਿੰਨ ਸ਼ਮਸ਼ਾਨਘਾਟ ਬਣ ਗਏ ਹਨ। ਇਸ ਕਰਕੇ ਇਹ ਪੂਰੇ ਪੰਜਾਬ ਦੀ ਇੱਕ ਸਮੱਸਿਆ ਹੈ।

**ਮਾਨਯੋਗ ਸਪੀਕਰ:** ਠੀਕ ਹੈ ਜੀ, ਤੁਹਾਡਾ ਜਵਾਬ ਆ ਗਿਆ ਹੈ।

**ਡਾਕਟਰ ਰਾਜ ਕੁਮਾਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਇਨ੍ਹਾਂ ਨੇ ਚਾਰਜ ਸੰਭਾਲਿਆ ਹੈ, ਤੁਹਾਡੀ ਸਰਕਾਰ ਵਿੱਚ ਕਿੰਨੇ ਅਜਿਹੇ ਪ੍ਰਪੋਜ਼ਲ ਆਏ ਹਨ ਜਿੱਥੇ ਦੋ ਤੋਂ ਇੱਕ ਸ਼ਮਸ਼ਾਨਘਾਟ ਬਣਾਉਣ ਦੀ ਯੋਜਨਾ ਹੈ?

**ਮਾਨਯੋਗ ਸਪੀਕਰ:** ਵੈਸੇ ਤਾਂ ਇਹ ਵੱਖਰਾ ਸਵਾਲ ਬਣਦਾ ਹੈ ਪਰ ਤੁਸੀਂ ਜਵਾਬ ਦੇ ਸਕਦੇ ਹੋ।

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਜੇ ਸਾਡੇ ਕੋਲ ਪ੍ਰਪੋਜ਼ਲ ਨਹੀਂ ਆਈ ਕਿਉਂਕਿ ਅਸੀਂ 15 ਜੂਨ ਤੋਂ ਲੈ ਕੇ 26 ਜੂਨ ਤੱਕ ਗ੍ਰਾਮ ਸਭਾਵਾਂ ਕਰਦੇ ਹਾਂ ਔਰ ਲੋਕਾਂ ਨੂੰ ਜਾਗਰੂਕ ਕਰਦੇ ਹਾਂ। ਹੁਣ ਜਿੱਥੋਂ-ਜਿੱਥੋਂ ਵੀ ਪ੍ਰਪੋਜ਼ਲ ਆਵੇਗਾ, ਸਾਡੇ ਕੋਲ ਪੈਸੇ ਹਨ, ਅਸੀਂ ਉਹ ਗ੍ਰਾਂਟ ਪਿੰਡਾਂ ਨੂੰ ਦੇਵਾਂਗੇ।

---------

## ਟਰਾਂਸਪੋਰਟ ਵਿਭਾਗ ਪੰਜਾਬ ਵਿੱਚ ਸੇਵਾ ਨਿਭਾ ਰਹੇ ਕੱਚੇ ਮੁਲਾਜ਼ਮਾਂ ਨੂੰ ਰੈਗੂਲਰ ਕਰਨਾ

***137. ਡਾ. ਸੁਖਵਿੰਦਰ ਕੁਮਾਰ:** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਟਰਾਂਸਪੋਰਟ ਵਿਪਾਗ ਵਿੱਚ ਇਸ ਵੇਲੇ ਕਿੰਨੇ ਮੁਲਾਜ਼ਮ ਕੰਟਰੈਕਟ ਤੇ ਸੇਵਾ ਨਿਭਾ ਰਹੇ ਹਨ ਅਤੇ ਇਨ੍ਹਾਂ ਨੂੰ ਪ੍ਰਤੀ ਮਹੀਨਾ ਕਿੰਨੀ ਕਿੰਨੀ ਤਨਖਾਹ ਦਿੱਤੀ ਜਾ ਰਹੀ ਹੈ;

(ਅ) ਕੀ ਉਪਰੋਕਤ ਭਾਗ ੳ ਵਿੱਚ ਵਰਣਿਤ ਮੁਲਾਜ਼ਮਾਂ ਦੀਆਂ ਸੇਵਾਂਵਾਂ ਨੂੰ ਰੈਗੂਲਰ ਕਰਨ ਦੀ ਕਿਸੇ ਤਜਵੀਜ਼ ਤੇ ਸਰਕਾਰ ਵਿਚਾਰ ਕਰ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕੇ, ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਲਾਲਜੀਤ ਸਿੰਘ ਭੁੱਲਰ:**

ੳ) ਟਰਾਂਸਪੋਰਟ ਵਿਭਾਗ ਵਿਖੇ ਪਨਬੱਸ, ਪੀ.ਆਰ.ਟੀ.ਸੀ. ਅਤੇ ਪੰਜਾਬ ਸਟੇਟ ਟਰਾਂਸਪੋਰਟ ਸੁਸਾਇਟੀ ਵਿੱਚ ਇਸ ਸਮੇਂ ਕੁੱਲ 2078 ਕਰਮਚਾਰੀ ਕੰਟਰੈਕਟ ਤੇ ਕੰਮ ਕਰ ਰਹੇ ਹਨ। ਕੰਟਰੈਕਟ ਤੇ ਕੰਮ ਕਰ ਕੰਡਕਟਰ ਨੂੰ 19,337/- ਰੁਪਏ, ਪੀ.ਆਰ.ਟੀ.ਸੀ. ਵਿੱਚ ਡਰਾਈਵਰ ਨੂੰ 20,592/- ਰੁਪਏ ਅਤੇ ਕੰਡਕਟਰ ਨੂੰ 18,904/- ਰੁਪਏ ਤਨਖਾਹ ਦਿੱਤੀ ਜਾਂਦੀ ਹੈ, ਬਾਕੀ ਸਾਰੀ ਦਿੱਤੀ ਜਾਣ ਵਾਲੀ ਤਨਖਾਹ ਦਾ ਵੇਰਵਾ ਅਨੁਲੱਗ-1 ਅਨੁਸਾਰ ਨਾਲ ਨੱਥੀ ਕੀਤਾ ਗਿਆ ਹੈ।

ਅ) ਇਨ੍ਹਾਂ ਮੁਲਾਜ਼ਮਾਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨ ਸਬੰਧੀ ਮਾਮਲਾ ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦੇ ਵਿਚਾਰ ਅਧੀਨ ਹੈ। ਪ੍ਰਸੋਨਲ ਵਿਭਾਗ ਦੁਆਰਾ ਬਣਾਈ ਜਾਣ ਵਾਲੀ ਪਾਲਿਸੀ ਇਨ੍ਹਾਂ ਮੁਲਾਜ਼ਮਾਂ ਤੇ ਲਾਗੂ ਕਰ ਦਿੱਤੀ ਜਾਵੇਗੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਸਰ, ਜਦੋਂ ਤੋਂ ਇਹ ਸਰਕਾਰ ਬਣੀ ਹੈ, ਅਜੇ ਤੱਕ ਟ੍ਰਾਂਸਪੋਰਟ ਵਿਭਾਗ ਵਿੱਚ ਕਿਸੇ ਵੀ ਮੁਲਾਜ਼ਮ ਨੂੰ ਕੋਈ ਤਨਖਾਹ ਨਹੀਂ ਮਿਲੀ ਹੈ। ਹੋ ਸਕਦਾ ਹੈ ਕਿ ਪ੍ਰਸੋਨਲ ਵਿਭਾਗ ਪਤਾ ਨਹੀਂ ਹੋਰ ਕਿੰਨਾ-ਕੁ ਸਮਾਂ ਲਵੇਗਾ। ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿੰਨਾ ਚਿਰ ਤੁਹਾਡੀ ਪਾਲਿਸੀ ਨਹੀਂ ਆਉਂਦੀ ਓਨਾ ਚਿਰ ਠੇਕੇ ਦੇ ਮੁਲਾਜ਼ਮਾਂ ਨੂੰ ਜਿੰਨੀ ਰੈਗੂਲਰ ਤਨਖਾਹ ਦਿੰਦੇ ਹੈ, ਓਨੀ ਸ਼ੁਰੂ ਕਰ ਰਹੇ ਹੋ?

ਦੂਸਰਾ, ਤੁਸੀਂ ਆਪਣੀ ਸਰਕਾਰ ਵੇਲੇ ਕੋਈ ਡਿਪਾਰਟਮੈਂਟ ਨੂੰ ਹਦਾਇਤਾਂ ਦਿੱਤੀਆਂ ਹਨ ਕਿ ਅਸੀਂ ਹੁਣ ਠੇਕੇ ਤੇ ਮੁਲਾਜ਼ਮ ਨਹੀਂ ਰੱਖਣੇ?

**ਗ.ਕੌ./ਬ.ਸ./10.30/25.06.2022**

**ਮੰਤਰੀ :** ਜਿਹੜੀ ਗੱਲ ਮਾਨਯੋਗ ਮੈਂਬਰ ਸਾਹਿਬ ਕਰਦੇ ਹਨ, ਤਨਖਾਹ ਤਕਰੀਬਨ ਦਿੱਤੀ ਜਾ ਰਹੀ ਹੈ। ਪਰਸੋਨਲ ਵਿਭਾਗ ਤੋਂ ਵੀ ਅਤੇ ਫਾਇਨਾਂਸ ਡਿਪਾਰਟਮੈਂਟ ਤੋਂ ਵੀ ਰਾਏ ਲੈ ਕੇ ਅੱਗੇ ਦੀ ਜੋ ਵੀ ਪਾਲਿਸੀ ਹੋਵੇਗੀ, ਉਹ ਪਾਲਿਸੀ ਮਾਨਯੋਗ ਮੁੱਖ ਮੰਤਰੀ ਜੀ ਦੇ ਵਿਚਾਰ ਅਧੀਨ ਹੈ। ਉਹ ਜਲਦ ਹੀ ਦੱਸ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਸਮਾਪਤ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

## Written Answers to Starred Questions laid on the Table of the House under Rule 38

### ਪਾਣੀ ਦੀ ਘਾਟ ਨੂੰ ਪੂਰਾ ਕਰਨਾ

***255. ਸ਼੍ਰੀ ਨਰੇਸ਼ ਪੁਰੀ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਸੁਜਾਨਪੁਰ ਦੇ ਧਾਰ ਬਲਾਕ ਦੇ ਨਿਵਾਸੀਆਂ ਨੂੰ ਪਾਣੀ ਦੀ ਘਾਟ ਪੂਰੀ ਕਰਨ ਲਈ ਨਵੇਂ surface water project ਚਾਲੂ ਕਰੇਗੀ; ਜੇਕਰ ਹਾਂ ਤਾਂ ਕਦੋਂ ਤੱਕ?

**ਸ਼੍ਰੀ ਬ੍ਰਮ ਸ਼ੰਕਰ (ਜਿੰਪਾ) :** ਜ਼ਿਲ੍ਹਾ ਪਲਾਨਕੋਟ ਅਧੀਨ ਆਉਂਦੇ ਬਲਾਕ ਧਾਰ ਕਲਾਂ ਵਿੱਚ 37 ਨੰ: ਮੇਨ ਹੈਬੀਏਸ਼ਨਾਂ ਅਤੇ 131 ਨੰ: ਅਦਰ ਹੈਬੀਟੇਸ਼ਨਾਂ/ਟਿੱਕੇ ਪੈਂਦੇ ਹਨ ਜਿਨ੍ਹਾਂ ਵਿੱਚੋਂ 3 ਨੰਬਰ ਸਰਫੇਸ ਆਧਾਰਿਤ ਜਲ ਸਪਲਾਈ ਸਕੀਮਾਂ ਰਾਹੀਂ 7 ਨੰਬਰ ਮੇਨ ਹੈਬੀਟੇਸ਼ਨਾਂ ਅਤੇ 42 ਨੰਬਰ ਅਦਰ ਹੈਬੀਟੇਸ਼ਨਾਂ/ਟਿੱਕਿਆਂ ਨੂੰ ਰਣਜੀਤ ਸਾਗਰ ਡੈਮ ਝੀਲ ਤੋਂ ਪਾਣੀ ਲਿਫਟ ਕਰਕੇ ਪਾਣੀ ਦੀ ਸਪਲਾਈ ਸੁਚਾਰੂ ਢੰਗ ਨਾਲ ਦਿੱਤੀ ਜਾ ਰਹੀ ਹੈ। ਇਸ ਤੋਂ ਇਲਾਕਾ ਬਾਕੀ ਰਹਿੰਦੀਆਂ 30 ਨੰਬਰ ਮੇਨ ਹੈਬੀਟੇਸ਼ਨਾਂ ਅਤੇ 89 ਨੰਬਰ ਅਦਰ ਹੈਬੀਟੇਸ਼ਨਾਂ/ਟਿੱਕੇ ਨੂੰ ਟਿਊਬਵੈੱਲ ਅਤੇ ਪਰਕੂਲੇਸ਼ਨ ਵੈੱਲ ਅਧਾਰਿਤ ਜਲ ਸਪਲਾਈ ਸਕੀਮਾਂ ਰਾਹੀਂ ਪਾਣੀ ਦੀ ਸਪਲਾਈ ਸੁਚਾਰੂ ਢੰਗ ਨਾਲ ਦਿੱਤੀ ਜਾ ਰਹੀ ਹੈ। ਹਾਲ ਦੀ ਘੜੀ ਬਲਾਕ ਧਾਰ ਕਲਾਂ ਵਿੱਚ ਕੋਈ ਨਵੀਂ ਸਰਫੇਸ ਵਾਟਰ ਪ੍ਰਾਜੈਕਟ ਦੀ ਤਜਵੀਜ਼ ਨਹੀਂ ਹੈ।

---

## MATTERS RAISED DURING ZERO HOUR

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ):** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਫਾਇਨਾਂਸ ਮਨਿਸਟਰ ਅਤੇ ਫਾਰਮਰ ਲੀਡਰ ਆਫ ਆਪੋਜ਼ੀਸ਼ਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਤੌਰ ਲੀਡਰ ਆਫ ਆਪੋਜ਼ੀਸ਼ਨ ਜਿਹੜੀ Punjab Small Industries and Exports Corporation ਇਸ

ਤੇ ਬਹੁਤ ਫੋਕਸ ਕੀਤਾ ਸੀ। ਜੋ ਘੁਟਾਲਾ ਹੋਇਆ, ਉਸ ਦਾ ਕਈ ਪ੍ਰੈਸ ਕਾਨਫਰੰਸਾਂ ਅਤੇ ਉਸ ਤੋਂ ਬਾਅਦ ਇਸ ਸਦਨ ਵਿੱਚ ਵੀ ਜ਼ਿਕਰ ਹੋਇਆ। ਲਗਭਗ ਸਾਲ 2001 ਤੋਂ ਲੈ ਕੇ ਸਾਲ 2018 ਤੱਕ ਦਾ ਇਹ ਮਲਟੀ 100 ਕਰੋੜ ਦਾ ਕੇਸ ਹੈ। ਇਸ ਨੂੰ ਅਫਸਰਸ਼ਾਹੀ ਕੰਟਰੋਲ ਕਰਦੀ ਸੀ ਅਤੇ ਉਨ੍ਹਾਂ ਨਾਲ ਪੁਲੀਟੀਕਲ ਲੀਡਰਜ਼ ਵੀ ਹੋਣਗੇ। ਸਾਰੇ ਪੰਜਾਬ ਵਿੱਚ ਇਸ ਕਾਰਪੋਰੇਸ਼ਨ ਕੋਲ ਬਹੁਤ ਚੰਗੇ ਪਲਾਟ ਸਨ ਉਨ੍ਹਾਂ ਨੇ ਖੁਰਦ ਬੁਰਦ ਕਰਕੇ, ਹੇਰਾ ਫੇਰੀ ਕਰਕੇ ਉਨ੍ਹਾਂ ਨੇ ਆਪਣੇ near and dears ਨੂੰ ਦੇ ਦਿੱਤੇ। ਇਸ ਦਾ ਸਿੱਧਾ loss ਪੰਜਾਬ ਦੇ ਪਬਲਿਕ ਐਕਸਚੈਕਰ ਨੂੰ ਹੋਇਆ। ਫਿਰ ਵਿਜੀਲੈਂਸ ਨੇ ਇਨਕੁਆਰੀ ਕੀਤੀ। ਪੁਰਾਣੇ ਲੀਡਰ ਆਫ ਆਪੋਜ਼ੀਸ਼ਨ ਨੂੰ ਪਤਾ ਹੈ ਕਿ 30-1-2019 ਨੂੰ ਇਹ ਇਨੁਕਆਰੀ ਕੰਡਕਟ ਕਰਕੇ ਖਤਮ ਹੋ ਗਈ। ਇਸ ਵਿੱਚ ਉਨ੍ਹਾਂ ਨੇ ਰਿਕੁਮੈਂਡ ਕੀਤਾ offences under Section 409, 420, 465, 467, 468. ਪਰਵੈਂਸ਼ਨ ਆਫ ਕੁਰੱਪਸ਼ਨ ਐਕਟ ਵੀ ਲਗਾਇਆ। ਲੇਕਿਨ ਉੱਥੇ ਪਿਛਲੀ ਸਰਕਾਰ ਨੇ ਬਜਾਏ ਉਨ੍ਹਾਂ ਅਫਸਰਾਂ ਦੇ ਖਿਲਾਫ ਅਤੇ ਜ਼ਿੰਮੇਵਾਰ ਲੋਕਾਂ ਦੇ ਖਿਲਾਫ proceed ਕਰਕੇ ਕਰੀਮੀਨਲ ਪ੍ਰੋਸੀਡਿੰਗਜ਼ ਲਾਂਚ ਕੀਤੀਆਂ, ਉਸ ਵਕਤ ਦੇ ਚੀਫ ਮਨਿਸਟਰ ਸਾਹਿਬ ਨੇ ਤਿੰਨ ਮੈਂਬਰ ਕਮੇਟੀ ਬਣਾ ਦਿੱਤੀ ਜਿਸ ਨੇ ਉਸ ਨੂੰ ਤੁੱਥ ਮੁੱਥ ਕਰ ਦਿੱਤਾ। ਸਾਰੀ ਜਾਂਚ ਨੂੰ ਗੋਲ ਮੋਲ ਕਰ ਦਿੱਤਾ ਗਿਆ। ਇਸ ਤੇ the Leader of Opposition felt dissatisfied. ਉਨ੍ਹਾਂ ਨੇ ਸਰਕਾਰ ਨੂੰ ਇੱਕ ਲੀਗਰ ਨੋਟਿਸ ਸਰਵ ਕੀਤਾ। ਦਵਿੰਦਰ ਮਿੱਤਲ ਇਨ੍ਹਾਂ ਦਾ ਕੌਂਸਲ ਸੀ ਜਿਨ੍ਹਾ ਨੇ ਇਹ ਲੀਗਲ ਨੋਟਿਸ ਸਰਵ ਕੀਤਾ। ਇਹ 22 ਨਵੰਬਰ 2019 ਨੂੰ ਨੋਟਿਸ ਸਰਵ ਕੀਤਾ। ਇਸ ਤੇ ਬਹੁਤ ਜ਼ਿਆਦਾ ਫੋਕਸ ਕੀਤਾ ਗਿਆ। ਹੁਣ ਡਿਪਾਰਟਮੈਂਟ ਵੀ ਇਨ੍ਹਾਂ ਦੇ ਕੋਲ ਹੈ। ਹੁਣ ਇਹ ਫਾਇਨਾਂਸ ਮਨਿਸਟਰ ਹਨ। ਇਸ ਵਿੱਚ ਸਰਕਾਰ ਨੇ prosecution sanction ਨਹੀਂ ਦਿੱਤੀ। ਇਸ ਨਾਲ ਉਨ੍ਹਾਂ ਸਾਰੇ ਅਫਸਰਾਂ ਨੂੰ ਬਚਾ ਦਿੱਤਾ ਗਿਆ। ਜਿਸ ਬੰਦੇ ਤੇ ਸਭ ਤੋਂ ਜ਼ਿਆਦਾ ਇਲਜ਼ਾਮ ਲੱਗਦੇ ਰਹੇ ਉਸ ਨੂੰ ਸਰਕਾਰ ਨੇ ਰੀ-ਇੰਪਲਾਇ ਕੀਤਾ। ਉਹ ਸਾਲ 2021 ਦੇ ਬਾਰਵੇਂ ਮਹੀਨੇ ਵਿੱਚ ਰਿਟਾਇਰ ਹੋ ਗਿਆ। ਉਸ ਤੋਂ ਬਾਅਦ (ਹੱਥ ਵਿੱਚ ਪੋਸਟਰ ਦਿਖਾਉਂਦੇ ਹੋਏ) ਆਮ ਆਦਮੀ ਪਾਰਟੀ ਨੇ ਜਿਹੜਾ ਪੁਰਾਣਾ ਮੰਤਰੀ ਸੀ ਅਤੇ ਜੋ ਹੁਣ ਬੀ.ਜੇ.ਪੀ. ਵਿੱਚ ਚਲੇ ਗਿਆ ਸਾਲ 2021 ਵਿੱਚ ਉਸ ਦੇ ਘਰ ਤੋਂ ਬਾਹਰ 20 ਅਗਸਤ 2021 ਨੂੰ ਪ੍ਰੋਟੈਸਟ ਕੀਤਾ ਕਿ ਬਹੁਤ ਵੱਡਾ ਘੁਟਾਲਾ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਇਹ ਕਹਿਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਵਿੱਚ ਬੈਠ ਕੇ ਅਸੀਂ ਜਿਹੜੀਆਂ ਗੱਲਾਂ ਜ਼ੋਰ ਨਾਲ ਵੱਡੇ ਪੱਧਰ ਤੇ ਉਠਾਈਆਂ ਹੁਣ ਤੁਸੀਂ ਗੌਰਮਿੰਟ ਦਾ ਹਿੱਸਾ ਹੋ ਅਤੇ ਫਾਇਨਾਂਸ ਮਨਿਸਟਰ, ਨੰਬਰ 2 ਮਨਿਸਟਰ ਹੋ। Now it is a very good opportunity for you ਕਿ ਜਿਹੜਾ ਤੁਸੀਂ ਸਦਨ ਵਿੱਚ repeatedly ਮਸਲਾ ਉਠਾਉਂਦੇ ਸੀ, ਹੁਣ ਇਹ ਤੁਹਾਡੀ ਪਰਖ ਦੀ ਘੜੀ ਹੈ। It is a litmus test ਕਿ ਉਸ ਵਿਜੀਲੈਂਸ ਇਨਕੁਆਰੀ ਦੀ ਪ੍ਰਵਾਨਗੀ ਦੇ ਕੇ ਪਹਿਲਾਂ ਤਾਂ ਉਨ੍ਹਾਂ ਉੱਤੇ ਪਰਚੇ

ਦਰਜ ਕਰਨ ਅਤੇ ਫਿਰ ਸਾਰੇ ਪਲਾਟਸ ਰਿਕਵਰ ਕਰਨ। ਤੁਸੀਂ ਕਹਿ ਰਹੇ ਹੋ ਨਾ ਕਿ ਖਜ਼ਾਨਾ ਭਰਨਾ ਹੈ। ਇਹ ਖਜ਼ਾਨਾ ਮਾਈਨਿੰਗ ਤੋਂ ਤਾਂ ਸ਼ਾਇਦ ਨਹੀਂ ਭਰ ਹੋਣਾ। 20 ਹਜਾਰ ਕਰੋੜ ਰੁਪਿਆ ਉੱਥੋਂ ਨਹੀਂ ਆਉਣਾ। ਜਿਹੜੇ ਇਹ ਪਲਾਟਸ ਹਨ ਇਨ੍ਹਾਂ ਤੋਂ ਰਿਕਵਰ ਕੀਤਾ ਜਾ ਸਕਦਾ ਹੈ। Definitely, hundred of crores of rupees will be pumped back into the public exchequer. ਸਪੀਕਰ ਸਾਹਿਬ, ਹੁਣ ਗੱਲ ਇਹ ਹੈ ਕਿ ਫਾਇਨਾਂਸ ਮਨਿਸਟਰ ਸਾਹਿਬ ਤੁਸੀਂ ਖੜ੍ਹੇ ਹੋ ਕੇ ਇੱਥੇ ਜਵਾਬ ਦੇਵੋਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਤੁਹਾਡੀ ਗੱਲ ਆ ਗਈ ਹੈ। ਹੁਣ ਸਰਦਾਰ ਮਨਪ੍ਰੀਤ ਸਿੰਘ ਇਆਲੀ ਜੀ। ਹੁਣ ਅਗਲੇ ਮੈਂਬਰ ਸਾਹਿਬ ਨੂੰ ਗੱਲ ਕਰ ਲੈਣ ਦਿਓ। ਖਹਿਰਾ ਸਾਹਿਬ ਤੁਸੀਂ ਬੈਠੋ ਜੀ। ਤੁਹਾਡੀ ਗੱਲ ਆ ਗਈ ਹੈ। (ਵਿਘਨ) (ਸ਼ੋਰ)

ਕ.ਕ/ਬ.ਸ./10.35/25.06.2022

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਹਲਕੇ ਦੇ ਵਿੱਚ ਇੱਕ ਮੁੱਲਾਂਪੁਰ ਸ਼ਹਿਰ ਹੈ ਜੀ। ਉਸ ਸ਼ਹਿਰ ਦੇ ਵਿੱਚ ਰੇਲਵੇ ਡਿਪਾਰਟਮੈਂਟ ਦੀਆਂ ਜ਼ਮੀਨਾਂ ਹਨ। ਉਸ ਦੇ ਨਾਲ ਤਕਰੀਬਨ 200 ਘਰ ਬਣੇ ਹੋਏ ਹਨ। ਉਹ 1950 ਤੋਂ ਲੈ ਕੇ 1970 ਦੇ ਵਿੱਚ ਬਣੇ ਸਨ। ਉਨ੍ਹਾਂ ਦੇ ਘਰਾਂ ਦੇ ਮੀਟਰ ਲੱਗੇ ਹੋਏ ਹਨ, ਗਲੀਆਂ ਬਣੀਆਂ ਹੋਈਆਂ ਹਨ, ਸੀਵਰੇਜ, ਵਾਟਰ ਸਪਲਾਈ ਦੇ ਕੁਨੈਕਸ਼ਨ ਲੱਗੇ ਹੋਏ ਹਨ। ਉਹ ਤਕਰੀਬਨ 50-60 ਸਾਲ ਤੋਂ ਵੱਧ ਸਮੇਂ ਤੋਂ ਉੱਥੇ ਰਹਿ ਰਹੇ ਹਨ। ਹੁਣ 60 ਸਾਲ ਬਾਅਦ ਰੇਲਵੇ ਡਿਪਾਰਟਮੈਂਟ ਨੇ ਇੱਕ ਚਿੱਠੀ ਜਾਰੀ ਕਰ ਦਿੱਤੀ ਕਿ ਇਨ੍ਹਾਂ ਨੂੰ ਤੁਰੰਤ ਖਾਲੀ ਕੀਤਾ ਜਾਵੇ ਨਹੀਂ ਤਾਂ ਇਨ੍ਹਾਂ ਨੂੰ ਢਾਹ ਦਿੱਤਾ ਜਾਵੇਗਾ। ਇਸ ਨਾਲ 200 ਪਰਿਵਾਰਾਂ ਦਾ ਉਜਾੜਾ ਹੋ ਰਿਹਾ ਹੈ ਕਿਉਂਕਿ ਸੁਪਰੀਮ ਕੋਰਟ ਦਾ ਆਰਡਰ ਹੈ ਅਤੇ ਸੁਪਰੀਮ ਕੋਰਟ ਰੈਗੂਲਰ ਉਨ੍ਹਾਂ ਤੋਂ ਫੀਡ ਬੈਕ ਲੈ ਰਹੀ ਹੈ। ਇਸ ਲਈ ਜੇ ਉਨ੍ਹਾਂ 200 ਪਰਿਵਾਰਾਂ ਦਾ ਉਜਾੜਾ ਹੁੰਦਾ ਹੈ ਤਾਂ ਉਨ੍ਹਾਂ ਦਾ ਮੁੜ ਵਸੇਬਾ ਕਰਨਾ ਜ਼ਰੂਰੀ ਹੈ। ਉਨ੍ਹਾਂ ਨੂੰ ਚਾਹੇ ਕੋਈ ਜਗ੍ਹਾ ਅਲਾਟ ਕੀਤੀ ਜਾਵੇ। ਸੈਂਟਰ ਸਰਕਾਰ ਦੀਆਂ ਬਹੁਤ ਸਕੀਮਾਂ ਹਨ ਜਿਵੇਂ ਕਿ ਅਟੱਲ ਆਵਾਸ ਯੋਜਨਾ, ਪੁਨਰਵਾਸ ਯੋਜਨਾ। ਉਸ ਸਕੀਮ ਦੇ ਤਹਿਤ ਉਨ੍ਹਾਂ ਨੂੰ ਜਗ੍ਹਾ ਦਿੱਤੀ ਜਾਵੇ। ਜਿਹੜੀਆਂ ਕਾਲੋਨੀਆਂ ਪਾਸ ਹੁੰਦੀਆਂ ਹਨ ਉਸ ਦੇ ਵਿੱਚ ਇੱਕ EWS ਸਕੀਮ ਦੇ ਵਿੱਚ economically weaker sections ਦੇ ਲਈ ਇੱਕ ਜਗ੍ਹਾ ਛੱਡੀ ਜਾਂਦੀ ਹੈ, ਜਿਹੜੀ ਕਿ ਸਰਕਾਰ ਦੀ ਮਲਕੀਅਤ ਹੁੰਦੀ ਹੈ ਅਤੇ ਉਹ ਗਰੀਬ ਲੋਕਾਂ ਨੂੰ ਦਿੱਤੀ ਜਾਂਦੀ ਹੈ। ਸੋ, ਇਸ ਤਰ੍ਹਾਂ ਦਾ ਕੋਈ ਪ੍ਰਬੰਧ ਸਰਕਾਰ ਜ਼ਰੂਰ ਕਰੇ। ਮੁੱਖ ਮੰਤਰੀ ਜੀ ਨੂੰ ਮੈਂ ਇੱਕ ਚਿੱਠੀ ਵੀ ਲਿਖੀ ਹੈ ਅਤੇ personally ਮਿਲ ਕੇ

ਵੀ ਕੋਸ਼ਿਸ਼ ਕਰਾਂਗੇ ਕਿਉਂਕਿ ਇਹ ਸਰਕਾਰ ਦੀ ਬਹੁਤ ਵੱਡੀ ਜ਼ਿੰਮੇਵਾਰੀ ਹੈ ਕਿ ਜੇਕਰ ਇਨ੍ਹਾਂ ਲੋਕਾਂ ਦਾ ਉਜਾੜਾ ਹੁੰਦਾ ਹੈ ਤਾਂ ਇਨ੍ਹਾਂ ਦੇ ਰਹਿਣ ਦਾ ਦੁਬਾਰਾ ਕੋਈ ਪ੍ਰਬੰਧ ਕੀਤਾ ਜਾਵੇ। ਧੰਨਵਾਦ ਜੀ।

**Mr. Speaker**: Thank you. ਸਰਦਾਰ ਜਗਰੂਪ ਸਿੰਘ ਗਿੱਲ।

**ਸਰਦਾਰ ਜਗਰੂਪ ਸਿੰਘ ਗਿੱਲ (ਬਠਿੰਡਾ ਸ਼ਹਿਰੀ):** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮੈਂ ਬਠਿੰਡਾ ਸ਼ਹਿਰੀ ਵਿਧਾਨ ਸਭਾ ਹਲਕਾ ਦੇ ਵਿੱਚੋਂ ਚੁਣ ਕੇ ਆਇਆ ਹਾਂ। ਇਕੱਲੇ ਬਠਿੰਡੇ ਦੇ ਵਿੱਚ ਹੀ ਨਹੀਂ ਬਲਕਿ ਸਾਰੇ ਪੰਜਾਬ ਦੇ ਸ਼ਹਿਰਾਂ ਦੇ ਵਿੱਚ 2 ਮਾਰਚ, 2013 ਤੋਂ ਪਹਿਲਾਂ ਟੀ.ਐਸ 1 ਲਾਗੂ ਸੀ ਜਿਹੜਾ ਸ਼ਹਿਰਾਂ ਦੇ ਵਿੱਚ ਪ੍ਰਾਪਰਟੀ ਟੈਕਸ ਅਸੈਸਮੈਂਟ ਕਰਦੇ ਸੀ। ਲੋਕ ਟੈਕਸ ਭਰਦੇ ਸੀ। 2013 ਤੋਂ ਬਾਅਦ ਪ੍ਰਾਪਰਟੀ ਟੈਕਸ ਪੀ.ਟੀ. 1 ਰਜਿਸਟਰ ਲਾਗੂ ਕਰ ਦਿੱਤਾ ਗਿਆ। ਜਿਹੜਾ ਟੀ.ਐਸ.1 ਰਜਿਸਟਰ ਸੀ, ਉਸ ਨੂੰ ਬੰਦ ਕਰ ਦਿੱਤਾ ਗਿਆ। ਲੰਮੇ ਸਮੇਂ ਪਹਿਲਾਂ ਜਦੋਂ princely states ਹੁੰਦੇ ਸੀ, ਤਾਂ ਕੁੱਝ ਸ਼ਹਿਰਾਂ ਵਿੱਚ ਰਾਜਿਆਂ ਮਹਾਰਾਜਿਆਂ ਦੇ ਸਮੇਂ ਜਾਇਦਾਦਾਂ ਅਲਾਟ ਕੀਤੀਆਂ ਗਈਆਂ ਸੀ। ਬਠਿੰਡਾ ਸ਼ਹਿਰ ਉਨ੍ਹਾਂ ਵਿੱਚੋਂ ਇੱਕ ਹੈ ਜਿੱਥੇ ਪਟਿਆਲਾ ਸਟੇਟ ਦੇ 5-5 ਰੁਪਏ ਦੇ ਵਿੱਚ ਲੋਕਾਂ ਨੂੰ ਮਕਾਨ ਔਰ ਦੁਕਾਨਾਂ ਦੇ ਲਈ ਪਲਾਟ ਅਲਾਟ ਕੀਤੇ ਗਏ ਸਨ। ਸਦੀਆਂ ਬੀਤ ਗਈਆਂ ਹਨ। ਉਨ੍ਹਾਂ ਦੇ ਵਾਰਿਸ ਅੱਜ 10ਵੀਂ-10ਵੀਂ ਪੀੜ੍ਹੀ ਵਿੱਚ ਆ ਗਏ ਹਨ। ਉਨ੍ਹਾਂ ਕੋਲ ਸ਼ਾਇਦ ਅੱਜ ਰਜਿਸਟਰੀਆਂ ਵੀ ਨਹੀਂ ਹੋਣਗੀਆਂ। ਜਦੋਂ ਟੀ.ਐਸ.1 ਦਾ ਸਿਸਟਮ ਖਤਮ ਹੋ ਗਿਆ ਅਤੇ ਪੀ.ਟੀ.1 ਲਾਗੂ ਕਰ ਦਿੱਤਾ ਗਿਆ, ਅਤੇ ਜਦੋਂ ਕਦੇ litigation ਅਦਾਲਤਾਂ ਵਿੱਚ ਆਉਣਗੀਆਂ ਤਾਂ ਉਨ੍ਹਾਂ ਲੋਕਾਂ ਨੂੰ ਬਹੁਤ ਭਾਰੀ ਮੁਸ਼ਕਲ ਖੜ੍ਹੀ ਹੋਵੇਗੀ। ਟੀ.ਐਸ. 1. ਨੂੰ ਪੀ.ਟੀ. 1 ਨਾਲ ਕਿਸ ਤਰ੍ਹਾਂ ਜੋੜਿਆ ਜਾਵੇ ਤਾਂ ਕਿ ਰੈਗੂਲਰ evidence ਦੇ ਤੌਰ ਤੇ ਉਨ੍ਹਾਂ ਨੂੰ ਵਰਤਿਆ ਜਾ ਸਕੇ। ਇਹ ਮਸਲਾ ਇਕੱਲਾ ਬਠਿੰਡਾ ਸ਼ਹਿਰ ਦਾ ਨਹੀਂ ਹੈ ਸਾਰੇ ਪੰਜਾਬ ਦੇ ਸ਼ਹਿਰਾਂ ਦੇ ਵਿੱਚ ਆਉਣ ਵਾਲੇ ਸਮੇਂ ਵਿੱਚ ਇਸ ਤਰ੍ਹਾਂ ਦੇ ਮਸਲੇ ਖੜ੍ਹੇ ਹੋ ਜਾਣਗੇ। ਮੇਰੀ ਬੇਨਤੀ ਹੈ ਕਿ ਸਰਕਾਰ ਇਸ ਸਬੰਧੀ ਕਾਰਪੋਰੇਸ਼ਨਾਂ ਦੇ ਵਿੱਚ ਜਾਂ ਮਿਊਂਸਿਪਲ ਕਮੇਟੀਆਂ ਦੇ ਵਿੱਚ ਕੋਈ ਰੈਵੇਨਿਊ ਵਿੰਗ ਬਣਾਏਗੀ, ਜਿਸ ਦੇ ਵਿੱਚ ਪਟਵਾਰੀ ਦੀ ਪੋਸਟ, ਸੁਪਰਡੰਟ ਦੀ ਪੋਸਟ, ਜੇ.ਈ. ਦੀ ਪੋਸਟ ਹੋਵੇ। ਸ਼ਹਿਰਾਂ ਦਾ ਲਾਲ ਡੋਰਾ ਪਿਛਲੇ 70-70, 80-80 ਸਾਲ ਤੋਂ ਬਾਅਦ ਵਧਾਇਆ ਨਹੀਂ ਗਿਆ ਹੈ। ਕੀ ਪੰਜਾਬ ਸਰਕਾਰ ਉਸ ਲਾਲ ਡੋਰੇ ਨੂੰ ਵਧਾਏਗੀ ਤਾਂ ਕਿ ਆਉਣ ਵਾਲੇ ਭਵਿੱਖ ਦੇ ਵਿੱਚ ਸ਼ਹਿਰਾਂ ਦੇ ਲੋਕ ਪਿਛਲੇ ਸਮਿਆਂ ਵਿੱਚ ਆਪਣੀਆਂ ਪਰਾਪਰਟੀਆਂ ਗਿਰਵੀ ਰੱਖ ਕੇ, ਲਿਮਟਾਂ ਬਣਾ ਕੇ business ਕਰਦੇ ਸੀ, ਜਾਂ ਇਨ੍ਹਾਂ ਦੇ ਬੇਸ ਤੇ ਰਜਿਸਟਰੀਆਂ ਹੁੰਦੀਆਂ ਸੀ ਜੋ ਕਿ ਹੁਣ ਬੰਦ ਕੀਤੀਆਂ ਹੋਈਆਂ ਹਨ, ਉਨ੍ਹਾਂ ਸਮੱਸਿਆਵਾਂ ਤੋਂ ਲੋਕਾਂ ਨੂੰ ਨਿਜਾਤ ਦਿਵਾਉਣ ਲਈ ਕੀ ਪੰਜਾਬ ਸਰਕਾਰ ਲੋਕਲ ਬਾਡੀਜ਼ ਦੇ ਵਿੱਚ

ਰੈਵੇਨਿਊ ਡਿਪਾਰਟਮੈਂਟ ਬਣਾਉਣ ਦਾ ਇਰਾਦਾ ਰੱਖਦੀ ਹੈ ਤਾਂ ਕਿ ਲੋਕਾਂ ਨੂੰ ਇਸ ਦੀ ਸੁਵਿਧਾ ਦੇ ਕੇ ਮਾਲਕੀ ਦਾ ਲੀਗਲ ਡਾਕੂਮੈਂਟ ਦਿੱਤਾ ਜਾ ਸਕੇ। ਇਹ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ।

**ਸਰਦਾਰ ਚੇਤਨ ਸਿੰਘ ਜੋੜਾਮਾਜਰਾ (ਸਮਾਣਾ):** ਮਾਨਯੋਗ ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਵਿੱਚ ਹਲਕਾ ਸਮਾਣਾ ਦਾ ਇੱਕ ਬਹੁਤ ਹੀ ਅਹਿਮ ਮਸਲਾ ਸਰਕਾਰ ਦੇ ਧਿਆਨ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ। ਅਕਤੂਬਰ, 2021 ਦੇ ਵਿੱਚ ਕੁਦਰਤੀ ਆਫਤਾਂ ਕਾਰਨ ਗੜ੍ਹੇਮਾਰੀ ਹੋਈ ਸੀ। ਇਸ ਦੇ ਵਿੱਚ ਹਲਕਾ ਸਮਾਣਾ ਦੇ 16 ਪਿੰਡਾਂ ਦੇ ਵਿੱਚ ਫਸਲ ਬਿਲਕੁਲ ਬਰਬਾਦ ਹੋ ਗਈ ਸੀ। ਉਸ ਦਾ ਕਿਸਾਨਾਂ ਨੂੰ ਅਜੇ ਤੱਕ ਕੋਈ ਮੁਆਵਜ਼ਾ ਨਹੀਂ ਮਿਲਿਆ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਕਿਸਾਨ ਪਹਿਲਾਂ ਹੀ ਦੁਖੀ ਹਨ ਕਿਉਂਕਿ ਇਸ ਪੈਸੇ ਨਾਲ ਉਨ੍ਹਾਂ ਨੇ ਠੇਕੇ ਤੇ ਜ਼ਮੀਨਾਂ ਲੈਣੀਆਂ ਸਨ, ਉਸ ਦਾ ਸਮਾਂ ਵੀ ਲੰਘ ਗਿਆ। ਕਿਸੇ ਨੇ ਆਪਣੇ ਬੱਚਿਆਂ ਦਾ ਵਿਆਹ ਕਰਨਾ ਸੀ, ਹੋਰ ਆਪਣੇ ਕੰਮ ਕਰਨੇ ਸੀ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਕਿਸਾਨਾਂ ਨੂੰ ਜਲਦੀ ਤੋਂ ਜਲਦੀ ਮੁਆਵਜ਼ਾ ਦਿਵਾਇਆ ਜਾਵੇ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਹਾਊਸ ਵਿੱਚ ਆਸ਼ਵਾਸਨ ਦੇਣ ਕਿ ਕਦੋਂ ਤੱਕ ਕਿਸਾਨਾਂ ਨੂੰ ਮੁਆਵਜ਼ਾ ਦੇ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ:** ਜ਼ੀਰੋ ਆਵਰ ਦੇ ਵਿੱਚ ਜ਼ਰੂਰੀ ਨਹੀਂ ਹੁੰਦਾ ਕਿ ਜਵਾਬ ਦਿੱਤਾ ਜਾਵੇ। ਤੁਸੀਂ ਆਪਣੀ ਗੱਲ ਰੱਖ ਦਿੱਤੀ ਹੈ?

**ਸਰਦਾਰ ਚੇਤਨ ਸਿੰਘ ਜੋੜਾਮਾਜਰਾ:** ਹਾਂ ਜੀ। ਧੰਨਵਾਦ ਜੀ।

ਪ.ਸ਼./ਰ.ਕ./10.40/25.06.2022

## RULING BY THE SPEAKER

**ਮਾਨਯੋਗ ਸਪੀਕਰ:** ਇੱਕ ਮਿੰਟ ਬਾਜਵਾ ਜੀ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੱਲ੍ਹ ਜਦੋਂ ਸਦਨ ਦੀ ਕਾਰਵਾਈ ਚੱਲ ਰਹੀ ਸੀ ਤਾਂ ਇੱਕ ਮਾਨਯੋਗ ਮੈਂਬਰ ਵੱਲੋਂ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ, ਉਨ੍ਹਾਂ ਵੱਲੋਂ ਮੇਰੇ ਸਟਾਫ ਦੀ ਵਰਕਿੰਗ ਦੇ ਪ੍ਰਤੀ, ਜਿਹੜੇ ਮੈਨੂੰ assist ਕਰਦੇ ਹਨ, ਉਨ੍ਹਾਂ ਲਈ ਮੈਂਬਰਾਂ ਵੱਲੋਂ ਬੜੇ below level ਸ਼ਬਦ ਵਰਤੇ ਗਏ ਸਨ। ਮੈਂ ਬੇਨਤੀ ਕਰਦਾ ਹਾਂ ਕਿ ਅੱਗੇ ਤੋਂ ਇਸ ਗੱਲ ਦਾ ਧਿਆਨ ਰੱਖਿਆ ਜਾਵੇ। ਉਨ੍ਹਾਂ ਸ਼ਬਦਾਂ ਨੂੰ ਮੈਂ expunge ਕਰਦਾ ਹਾਂ ਕਿਉਂਕਿ ਹਾਊਸ ਦਾ ਆਪਣਾ decorum ਹੈ ਅਤੇ ਰੂਲਜ਼ ਦੇ ਮੁਤਾਬਿਕ, ਚੇਅਰ ਦੀ ਵਰਕਿੰਗ ਸਬੰਧੀ, ਹਾਊਸ ਦੇ ਵਿੱਚ ਕਿਸੇ ਕਿਸਮ ਦਾ ਕੋਈ ਵੀ ਕੁਮੈਂਟ ਦੇਣਾ ਵਾਜਬ ਨਹੀਂ ਹੈ। ਬਾਜਵਾ ਜੀ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ?

## MATTERS RAISED DURING ZERO HOUR (*RESUMPTION*)

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ)**: ਬਿਲਕੁਲ ਠੀਕ ਹੈ ਜੀ। ਜ਼ੀਰੋ ਆਵਰ ਦੇ ਵਿੱਚ ਮੈਂ ਇੱਕ ਬਹੁਤ ਹੀ ਵੱਡਾ ਮਸਲਾ ਚੁੱਕਣਾ ਚਾਹੁੰਦਾ ਹਾਂ। ਪਿਛਲੀ ਇਲੈਕਸ਼ਨ ਤੋਂ ਪਹਿਲਾਂ ਆਮ ਆਦਮੀ ਪਾਰਟੀ ਨੇ ਅਤੇ ਆਮ ਆਦਮੀ ਪਾਰਟੀ ਦੇ ਸੁਪਰੀਮੋ ਕੇਜਰੀਵਾਲ ਸਾਹਿਬ ਨੇ 22 ਨਵੰਬਰ 2021 ਨੂੰ ਅਨਾਊਂਸਮੈਂਟ ਕੀਤੀ ਸੀ ਕਿ ਜੇਕਰ ਸਾਡੀ ਪਾਰਟੀ ਤਾਕਤ ਦੇ ਵਿੱਚ ਆਈ ਤਾਂ 18 ਸਾਲ ਤੋਂ ਵੱਧ ਸਾਡੀਆਂ ਜਿਹੜੀਆਂ ਬੱਚੀਆਂ ਹਨ, ਮਾਵਾਂ ਹਨ, ਭੈਣਾਂ ਹਨ, ਇੱਕ-ਇੱਕ ਹਜ਼ਾਰ ਰੁਪਏ ਹਰ ਮਹੀਨੇ ਉਨ੍ਹਾਂ ਦੇ ਅਕਾਊਂਟ ਦੇ ਵਿੱਚ ਪਾਏ ਜਾਣਗੇ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਜਟ ਆਉਣ ਵਾਲਾ ਹੈ। ਉਹ ਇਸ ਸਕੀਮ ਦੀ ਸ਼ੁਰੂਆਤ ਕਦੋਂ ਤੱਕ ਕਰਨਗੇ? ਕੀ ਉਸ ਦੇ ਵਿੱਚ allocation ਦਾ ਪ੍ਰਬੰਧ ਕੀਤਾ ਹੈ? ਦੂਸਰੀ ਗੱਲ ਇਹ ਹੈ ਕਿ 12 ਹਜ਼ਾਰ ਕਰੋੜ ਰੁਪਏ ਸਾਲਾਨਾ ਚਾਹੀਦਾ ਹੈ। ਉਹ ਪੈਸੇ ਕਿੱਥੋਂ ਆਉਣਗੇ? ਕ੍ਰਿਪਾ ਕਰਕੇ ਇਹ ਸਾਨੂੰ ਇਸ ਬਾਰੇ ਮੋਟੀ-ਮੋਟੀ ਜਾਣਕਾਰੀ ਦੇ ਦੇਣ। It is very very important. ਜੇ ਤੁਹਾਨੂੰ ਇੰਨਾ ਵੱਡਾ ਫਤਵਾ ਦਿੱਤਾ ਹੈ, It is primarily due to this reason. I am hundred percent sure ਕਿ ਇਸ ਸਬੰਧੀ ਫਾਈਨਾਂਸ ਮਨਿਸਟਰ ਸਾਹਿਬ ਸਾਨੂੰ ਜ਼ਰੂਰ ਕੁਝ ਦੱਸਣਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਸੁਖਜਿੰਦਰ ਸਿੰਘ ਰੰਧਾਵਾ।

**ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਡੇਰਾ ਬਾਬਾ ਨਾਨਕ):** ਸਪੀਕਰ ਸਾਹਿਬ, ਤੁਸੀਂ ਮੈਨੂੰ ਕਿਹਾ ਸੀ ਕਿ ਇਹ ਦੂਸਰਾ ਸਵਾਲ ਬਣਦਾ ਹੈ। ਮੈਂ ਜ਼ੀਰੋ ਆਵਰ ਦੇ ਵਿੱਚ ਇਹ ਕਹਿੰਦਾ ਹਾਂ ਕਿ ਇਸ ਦਾ ਜਵਾਬ ਮੰਤਰੀ ਸਾਹਿਬ ਬਾਅਦ ਵਿੱਚ ਲਿਖ ਕੇ ਭੇਜ ਦੇਣ। ਮੰਤਰੀ ਸਾਹਿਬ ਨੇ ਕਿਹਾ ਸੀ ਕਿ ਪਿਛਲੀ ਸਰਕਾਰ ਦੇ ਵੇਲੇ ਕੋਆਪ੍ਰੇਟਿਵ ਮਿੱਲਾਂ ਦਾ ਬਕਾਇਆ ਪੈਂਡਿੰਗ ਪਿਆ ਹੈ। ਮੇਰੇ ਖਿਆਲ ਦੇ ਵਿੱਚ 2020-21(ਅਕਤੂਬਰ) ਤੱਕ ਦਾ ਕੋਈ ਬਕਾਇਆ ਪੈਂਡਿੰਗ ਨਹੀਂ ਹੈ। ਦੂਸਰੀ ਚੀਜ਼ ਇਹ ਹੈ ਕਿ ਇਨ੍ਹਾਂ ਨੇ ਫਗਵਾੜਾ ਮਿੱਲ ਦੀ ਗੱਲ ਕੀਤੀ ਹੈ। ਮੈਂ ਵੀ ਜਾ ਕੇ ਕਿਸਾਨ ਯੂਨਿਅਨਾਂ ਦੇ ਨਾਲ ਮੀਟਿੰਗ ਕੀਤੀ ਸੀ। ਅਸੀਂ ਇਹ ਫੈਸਲਾ ਕੀਤਾ ਸੀ ਕਿ ਅਸੀਂ ਮਿੱਲ ਬੰਦ ਕਰ ਦੇਵਾਂਗੇ ਅਤੇ ਇਨ੍ਹਾਂ ਦੀ ਅਰੈਸਟ ਪਾਵਾਂਗੇ ਅਤੇ ਪ੍ਰਾਪਰਟੀ ਵਗੈਰਾ ਵੀ ਅਟੈਚ ਕਰ ਦੇਵਾਂਗੇ। ਕਿਸਾਨ ਯੂਨਿਅਨਾਂ ਨੇ ਕਿਹਾ ਸੀ ਕਿ ਅਸੀਂ ਇਹ ਮਿੱਲ ਚਲਣ ਦਿੰਦੇ ਹਾਂ ਤਾਂ ਕਿ ਜਿਹੜੇ ਸਾਡੇ ਇੱਥੇ ਗੰਨਾ ਲੱਗਾ ਹੈ, ਇਹ ਇੱਥੋਂ ਚੁੱਕ ਲਿਆ ਜਾਵੇ ਅਤੇ ਸ਼ਾਇਦ ਇਸ ਦੇ ਨਾਲ ਸਾਡੀਆਂ ਪੇਮੈਂਟਾਂ ਵਾਪਸ ਆ ਜਾਣ। ਮੰਤਰੀ ਜੀ, ਤੁਸੀਂ ਵੀ ਡਿਪਾਰਟਮੈਂਟ ਨੂੰ ਪੱਛ ਲਵੋ ਕਿ ਸਾਲ 2018-19, 2019-20 ਅਤੇ 2020-21 ਦੌਰਾਨ ਕੋਆਪ੍ਰੇਟਿਵ ਮਿੱਲ ਦਾ ਕੋਈ ਬਕਾਇਆ ਪੈਂਡਿੰਗ ਨਹੀਂ ਹੈ।

**ਮਾਨਯੋਗ ਸਪੀਕਰ:** ਹਾਂ ਜੀ ਸਰਦਾਰ ਅੰਮ੍ਰਿਤਪਾਲ ਸਿੰਘ ਸੁਖਾਨੰਦ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ (ਬਾਘਾ ਪੁਰਾਣਾ)**: ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਹੈ। ਮੈਂ ਤੁਹਾਡੇ ਮਾਧਿਅਮ ਰਾਹੀਂ 2 ਮੁੱਦਿਆਂ ਤੇ ਗੱਲ ਕਰਨਾ ਚਾਹੁੰਦਾ ਹਾਂ। ਇਹ ਤਾਂ ਤੁਸੀਂ ਜਾਣਦੇ ਹੋ ਕਿ ਮੈਂ ਬੜੀ ਮਿਹਨਤ ਦੇ ਨਾਲ, ਬੜੀ ਤਿਆਰੀ ਕਰਕੇ ਇੱਥੇ ਸਵਾਲ ਲਗਵਾਏ ਹਨ। ਲੋਕ ਸਾਨੂੰ ਚੁਣ ਕੇ ਭੇਜਦੇ ਹਨ ਅਤੇ ਅਸੀਂ ਜਵਾਬ ਲੈਣ ਦੇ ਲਈ ਇੱਥੇ ਆਉਂਦੇ ਹਨ। ਮੇਰਾ ਅੱਧਾ ਹਲਕਾ ਇੱਥੇ ਇਕੱਠਾ ਹੋਇਆ ਪਿਆ ਹੈ ਕਿ ਅਸੀਂ ਮੁੰਡਾ ਚੁਣ ਕੇ ਇੱਥੇ ਭੇਜਿਆ ਹੈ। ਪਿਛਲੇ ਸਮੇਂ ਦੇ ਵੇਲੇ ਮੇਰੇ ਸਾਹਮਣੇ ਵਾਲੀ ਥਾਂ ਤੇ ਵੱਡੇ ਵੱਡੇ ਲੀਡਰ ਬੈਠੇ ਹੁੰਦੇ ਸਨ, ਉਹ ਕਹਿੰਦੇ ਸਨ ਕਿ ਪਹਿਲਾ ਜਿਹੜਾ ਅਸੀਂ ਬਾਘੇ ਪੁਰਾਣੇ ਤੋਂ ਚੁਣ ਕੇ ਭੇਜਿਆ ਸੀ, ਉਸ ਬਿਨਾਂ ਰੌਣਕ ਨਹੀਂ ਲਗਦੀ। ਰਾਜਾ ਵੜਿੰਗ ਜੀ ਤੋਂ ਮੈਂ ਕਈ ਵਾਰ ਅਜਿਹਾ ਸੁਣਿਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇੱਕ ਤਾਂ ਮੈਨੂੰ ਸਮਾਂ ਜ਼ਰੂਰ ਦੇ ਦਿਆ ਕਰੋ । ਮੇਰਾ ਸਮਾਂ ਪਤਾ ਨਹੀਂ ਕਿਧਰੇ ਚਲਾ ਜਾਂਦਾ ਹੈ।

**10.45/ਜਸਪਾਲ/25.6.22/ਰਜਨੀਸ਼ ਕੁਮਾਰ**

ਇਹ ਬੜੇ ਆਰਾਮ ਦੇ ਨਾਲ ਹੱਥ ਚੁੱਕ ਦਿੰਦੇ ਹਨ ਅਤੇ ਸਰ, ਤੁਸੀਂ ਵੀ ਬੜੇ ਸਤਿਕਾਰ ਨਾਲ ਕਹਿ ਦਿੰਦੇ ਹਨ ਕਿ ਇਹ ਬੋਲਣਗੇ..

**ਮਾਨਯੋਗ ਸਪੀਕਰ :** ਮੈਂ ਤਾਂ ਸਤਿਕਾਰ ਸਾਰਿਆਂ ਦਾ ਕਰਨਾ ਹੈ, ਮੈਂ ਤੁਹਾਡਾ ਵੀ ਸਤਿਕਾਰ ਕਰਨਾ ਹੈ, ਇਨ੍ਹਾਂ ਦਾ ਵੀ ਕਰਨਾ ਹੈ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ :** ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਆਪਣਾ ਇੱਕ ਵਾਰੀ ਸਮਾਂ ਤਾਂ ਈਜਾਦ ਕਰੀਏ। ਮੈਂ ਵੀ ਇੱਕ ਵਾਰੀ ਗੈਲਰੀ ਵਿਚ ਬੈਠਦਾ ਹੁੰਦਾ ਸੀ ਤਾਂ ਤੁਸੀਂ ਇਥੇ ਸਾਹਮਣੇ ਹੁੰਦੇ ਸੀ ਤੇ ਤੁਸੀਂ ਸਾਰੇ ਹੱਥ ਚੁੱਕ ਚੁੱਕ ਕੇ ਥੱਕ ਜਾਂਦੇ ਹੁੰਦੇ ਸੀ ਤੇ ਤੁਹਾਨੂੰ ਇੱਕ ਮਿੰਟ ਨਹੀਂ ਸੀ ਮਿਲਦਾ ਹੁੰਦਾ..

**ਮਾਨਯੋਗ ਸਪੀਕਰ :** ਉਹ ਇਹੀ ਤਾਂ ਬਦਲਾਅ ਹੈ ਭਾਈ। ਚਲੋ ਤੁਸੀਂ ਬੈਠੋ । ਤੁਹਾਡਾ ਕੋਈ ਜ਼ੀਰੋ ਆਵਰ ਵਾਲਾ ਇਸ਼ੂ ਹੈ ਤਾਂ ਬੋਲੋ। ਪਲੀਜ਼ ਤੁਸੀਂ ਕੰਪਲੀਟ ਕਰੋ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ :** ਸਰ, ਮੈਂ ਜ਼ੀਰੋ ਆਵਰ ਦੀ ਗੱਲ ਕਰਦਾ ਹਾਂ। ਸਰ, ਮੈਂ ਪਹਿਲੀ ਵਾਰ ਬੋਲ ਰਿਹਾ ਹਾਂ ਜੀ। ਤੁਹਾਡੇ ਗਵਾਂਢ ਵਿਚੋਂ ਆਉਂਦਾ ਹਾਂ, ਤੁਹਾਨੂੰ ਪਤਾ ਹੈ। ਸਰ, ਮੈਂ ਜਦੋਂ ਬੈਠ ਕੇ ਸੋਚਿਆ ਕਿ ਮੇਰਾ ਸਮਾਂ ਕਿਥੇ ਚਲਿਆ ਗਿਆ ਤਾਂ ਮੈਨੂੰ ਲੱਗਿਆ ਕਿ ਮੇਰਾ ਸਮਾਂ ਉਥੇ ਚਲਿਆ ਗਿਆ ਜਦੋਂ ਇਨ੍ਹਾਂ ਨੇ ਸਵਾਲ ਨਹੀਂ ਲਗਾਉਣੇ ਸੀ, 15 ਦਿਨ ਤਾਂ ਪਹਿਲਾਂ ਪਤਾ ਨਹੀਂ ਕਿਥੇ ਹੋਣਗੇ। (ਵਿਘਨ) ਖਹਿਰਾ ਸਾਹਿਬ, ਮੈਂ ਤੁਹਾਡੀ ਗੱਲ ਨਹੀਂ ਕਰਦਾ ਜੀ। ਇਹ ਮੇਰੀਆਂ ਤੁਹਾਨੂੰ ਬੇਨਤੀਆਂ ਸੀ। ਹੁਣ ਜਿਹੜਾ ਜ਼ੀਰੋ ਆਵਰ ਵਿੱਚ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ ਮੇਰੇ ਬੜੇ ਸਤਿਕਾਰਯੋਗ ਹਨ, ਜਿੰਨੇ ਵੀ ਲੀਡਰ ਸਾਹਿਬਾਨ ਹਨ, ਸਾਰੇ ਜਦੋਂ ਗੱਲ ਕਰਦੇ ਹਾਂ ਤਾਂ ਜਿਹੜਾ ਆਪਣਾ ਪੂਰਾ ਮੈਨੀਫੈਸਟੋ ਸੀ ਉਸ ਦੀ ਗੱਲ ਕਰ ਲੈਂਦੇ ਹਨ। ਸਾਰਾ ਪੰਜਾਬ ਜਾਣਦਾ ਹੈ, ਲੋਕ ਜਾਣਦੇ ਹਨ, ਤੁਸੀਂ ਵੀ ਜਾਣਦੇ ਹੋ। ਭਾਈ, ਸਾਨੂੰ ਤਾਂ ਅਜੇ ਹੋਏ ਤਿੰਨ ਮਹੀਨੇ ਹਨ, ਤਿੰਨਾਂ ਮਹੀਨਿਆਂ ਦੇ ਵਿੱਚ ਕਮ ਸੇ ਕਮ ਜਿਹੜੀ ਵਿਕਾਸ ਵਾਲੀ ਗੱਡੀ ਹੈ ਉਹ ਰਸਤੇ ਉਤੇ ਤਾਂ ਸਹੀ ਲੈ ਜਾਈਏ। ਸਰ, ਇਹ ਪੰਜ ਸਾਲਾਂ ਵਾਸਤੇ ਸੀ। ਸਰ, ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਜ਼ਰੂਰ ਦੇਣਾ ਚਾਹੁੰਦਾ ਹਾਂ। ਮੈਨੂੰ ਪਤਾ ਹੈ। ਇਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਮੈਂ ਤੁਹਾਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਪੰਜ ਸਾਲ ਵਾਸਤੇ ਸਰਕਾਰ ਬਣੀ ਹੈ, ਜਿਹੜਾ ਅਸੀਂ ਪਹਿਲੇ ਦੋ ਤਿੰਨ ਮਹੀਨਿਆਂ ਦੇ ਵਿੱਚ ਜਿੰਨਾ ਕੁ ਅਸੀਂ ਕੁਝ ਕੀਤਾ ਹੈ ਉਹ ਵਧੀਆ ਕੀਤਾ ਹੈ। ਇੰਨੀਆਂ ਮੇਰੀਆਂ ਬੇਨਤੀਆਂ ਸੀ। ਤੁਸੀਂ ਮੈਨੂੰ ਸਮਾਂ ਦਿੱਤਾ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

## DECISION BY THE HOUSE

**ਮਾਨਯੋਗ ਸਪੀਕਰ :** ਖਹਿਰਾ ਸਾਹਿਬ ਜੀ, ਇੱਕ ਮਿੰਟ ਜੀ। ਇਹ ਜਿਹੜਾ ਜ਼ੀਰੋ ਆਵਰ ਹੈ, ਇਹ ਪੰਜਾਬ ਦੇ ਵਿੱਚ ਜਿਹੜੇ ਵੀ ਕਰੰਟ ਐਂਰ ਇਮੀਜੀਏਟ ਇੰਟੈਨਸ਼ਨ ਮੰਗਦੇ ਇਸ਼ੂ ਹਨ ਉਨ੍ਹਾਂ ਨੂੰ ਚੁੱਕਣ ਵਾਸਤੇ ਹੈ। ਸੋ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਯੂਜ਼ ਕਰਨ। ਇੱਕ ਗੱਲ ਹੋਰ ਹੈ। ਆਪਾਂ ਜ਼ੀਰੋ ਆਵਰ ਨੂੰ ਇੱਕ ਡਿਗਨਿਟੀ ਦੇਣੀ ਹੈ, ਚੇਅਰ ਵੱਲੋਂ ਇਹ ਵਿਚਾਰ ਕੀਤਾ ਗਿਆ ਸੀ, ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਨਾਲ ਵੀ ਮੈਂ ਡਿਸਕਸ ਕੀਤਾ, ਮੰਤਰੀ ਮੰਡਲ ਦੇ ਕੁਝ ਸਾਥੀਆਂ ਨਾਲ ਵੀ ਡਿਸਕਸ ਕੀਤਾ ਹੈ ਕਿ ਜਿਸ ਤਰ੍ਹਾਂ ਲੋਕ ਸਭਾ ਦੇ ਵਿੱਚ ਜਿਹੜੇ ਜ਼ੀਰੋ ਆਵਰ ਦੇ ਕੁਐਸਚਨ ਹਨ, ਉਹ ਲਿਖ ਕੇ ਆ ਜਾਂਦੇ ਹਨ ਤੇ ਬਾਅਦ ਦੇ ਵਿੱਚ ਉਨ੍ਹਾਂ ਦੀ ਬੈਲਟਿੰਗ ਕਰ ਲਈ ਜਾਂਦੀ ਹੈ। ਵੈਸੇ ਵੀ ਜੇ ਆਪਾਂ ਹੱਥ ਜਿਹਾ ਚੁੱਕਦੇ ਹਾਂ ਤਾਂ ਉਸਦੇ ਨਾਲੋਂ ਜੇ ਤੁਹਾਨੂੰ ਸਿੱਧਾ ਹੀ ਇਥੋਂ ਚੇਅਰ ਅਵਾਜ਼ ਮਾਰੇ ਤਾਂ ਜ਼ਿਆਦਾ ਡਿਗਨੀਫਾਈਡ ਲੱਗੇਗੀ । ਅੱਜ ਬੜਾ ਵਧੀਆ ਤਰੀਕੇ ਦੇ ਨਾਲ ਸਰਦਾਰ ਮਨਪ੍ਰੀਤ ਸਿੰਘ ਇਆਲੀ ਹੁਰਾਂ ਨੇ ਆਪ ਦਾ ਸਵਾਲ ਲਿਖ ਕੇ ਭੇਜਿਆ

ਸੀ, ਮੈਨੂੰ ਚੰਗਾ ਲੱਗਾ । ਸੋ, ਕੀ ਹਾਊਸ ਦੀ ਸਹਿਮਤੀ ਹੈ ਕਿ ਆਪਾਂ Monday ਤੋਂ ਜਾਂ ਅੱਗੇ ਤੋਂ, ਅਗਲੇ ਸੈਸ਼ਨ ਤੋਂ ਕਰ ਲਈਏ ਜੀ।

(**ਅਵਾਜ਼ਾਂ:** ਅਗਲੇ ਸੈਸ਼ਨ ਤੋਂ ਕਰ ਲਵੋ ਜੀ।)

**ਮਾਨਯੋਗ ਸਪੀਕਰ :** ਆਪਾਂ ਅਗਲੇ ਸੈਸ਼ਨ ਤੋਂ ਕਰ ਲਵਾਂਗੇ । ਚਲੋ, ਠੀਕ ਹੈ ਜੀ। ਹਾਂ ਜੀ, ਸ਼੍ਰੀਮਤੀ ਇੰਦਰਜੀਤ ਕੌਰ ਮਾਨ ।

## MATTERS RAISED DURING ZERO HOUR *(Resumption)*

**ਸ਼੍ਰੀਮਤੀ ਇੰਦਰਜੀਤ ਕੌਰ ਮਾਨ (ਨਕੋਦਰ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਨਕੋਦਰ ਹਲਕੇ ਨੂੰ ਬਿਲੌਂਗ ਕਰਦੀ ਹਾਂ, ਦੁਆਬੇ ਨੂੰ ਬਿਲੌਂਗ ਕਰਦੀ ਹਾਂ। ਪਿਛਲੀਆਂ ਸਰਕਾਰਾਂ ਦੀ ਜਦੋਂ ਤੋਂ ਮੈਨੂੰ ਸੁਰਤ ਆਈ ਹੈ, ਮੈਂ ਖੁਦ ਵੀ 25 ਸਾਲ ਤੋਂ ਸਿਆਸਤ ਵਿਚ ਹਾਂ, ਦੁਆਬੇ ਨੂੰ ਹਰ ਪੱਖ ਤੋਂ ਅਣਗੌਲਿਆ ਕੀਤਾ ਗਿਆ ਹੈ। ਖਾਸ ਕਰਕੇ ਦੁਆਬਾ ਪਾਣੀ ਪੱਖੋਂ ਸਭ ਤੋਂ ਪਹਿਲਾਂ ਡਰਾਈ ਜੋਨ ਵਿਚ ਗਿਆ ਔਰ ਅੱਜ ਤੱਕ ਡਰਾਈ ਜੋਨ ਵਿਚ ਗਏ ਹੋਏ ਜ਼ਿਲ੍ਹੇ ਨੂੰ ਕਿਸੇ ਵੀ ਢੰਗ ਤਰੀਕੇ ਦੇ ਨਾਲ ਸਾਰਥਿਕਤਾ ਨਹੀਂ ਦਿੱਤੀ ਗਈ ਕਿ ਅਸੀਂ ਦੁਆਬੇ ਨੂੰ ਡਰਾਈ ਜੋਨ ਦੇ ਵਿਚੋਂ ਕੱਢਣਾ ਕਿਵੇਂ ਹੈ ਤੇ ਪਾਣੀ ਦਾ ਬਚਾਅ ਕਿਵੇਂ ਕਰਨਾ ਹੈ ਤੇ ਦੁਆਬੇ ਦੇ ਵਿੱਚ ਜਿਹੜੀਆਂ ਨਹਿਰਾਂ ਹਨ, ਬਿਸਤ ਦੁਆਬ ਨਹਿਰ ਲਗਾ ਲਵੋ। ਪਿਛਲੇ ਸਮਿਆਂ ਦੇ ਵਿਚ ਅਰਬਾਂ ਖਰਬਾਂ ਰੁਪਏ ਲਗਾ ਕੇ ਨਹਿਰਾਂ ਪੱਕੀਆਂ ਕਰ ਦਿੱਤੀਆਂ ਗਈਆਂ ਪਰ ਦੁਆਬੇ ਦੀਆਂ ਉਨ੍ਹਾਂ ਨਹਿਰਾਂ ਵਿੱਚ ਪਾਣੀ ਲੋੜ ਅਨੁਸਾਰ ਕਦੇ ਨਹੀਂ ਪਹੁੰਚਿਆ। ਹਮੇਸ਼ਾ ਹੀ ਸੁੱਕੀਆਂ ਵਗਦੀਆਂ ਹਨ, ਉਲਟਾ ਬੇਜਬਾਨੇ ਜਿਹੜੇ ਜਾਨਵਰ ਹਨ ਉਨ੍ਹਾਂ ਦੀ ਜਾਨ ਦਾ ਖੌਫ ਬਣੀਆਂ ਹੋਈਆਂ ਹਨ, ਉਨ੍ਹਾਂ ਵਿਚ ਕਿਸੇ ਤਰੀਕੇ ਦੀ ਪ੍ਰੋਵੀਜ਼ਨ ਨਹੀਂ ਰਖੀ ਗਈ ਕਿ ਜੇਕਰ ਕੋਈ ਜਾਨਵਰ ਡਿੱਗ ਜਾਵੇ ਤਾਂ ਉਸ ਨੂੰ ਕਿਸ ਤਰ੍ਹਾਂ ਕੱਢਣਾ ਹੈ, ਉਲਟਾ ਏਨੀ ਘਟੀਆ ਕੁਆਲਿਟੀ ਦਾ ਮੈਟੀਰੀਅਲ ਲਗਿਆ ਹੋਇਆ ਹੈ ਕਿ ਪਾਣੀ ਤਾਂ ਕੀ ਆਉਣਾ ਸੀ ਲੇਕਿਨ ਉਹ ਟੁੱਟ ਕੇ ਖਰ ਕੇ ਨਹਿਰਾਂ ਤੁਰੀਆਂ ਜਾ ਰਹੀਆਂ ਹਨ ਤੇ ਉਨ੍ਹਾਂ ਵਿਚ ਬੜੇ ਬੇਜ਼ਬਾਨੇ ਜਾਨਵਰਾਂ ਦੀ ਜਾਨ ਜਾਂਦੀ ਹੈ। ਮੇਰੀ ਇਹ ਗੱਲ ਇੱਥੇ ਰੱਖਣ ਦਾ ਮਕਸਦ ਇਹ ਹੈ ਕਿ ਦੁਆਬੇ ਵੱਲ ਗੌਰ ਕੀਤਾ ਜਾਵੇ ਉਸ ਨੂੰ ਆਪਣਾ ਬਣਦਾ ਹਿੱਸੇ ਦਾ ਪਾਣੀ ਜਿਹੜਾ ਹੈ ਉਹ ਦਿੱਤਾ ਜਾਵੇ। ਅਸੀਂ ਬਹੁਤ ਮੁਸ਼ਕਲ ਦੇ ਵਿੱਚ ਹਾਂ, ਸਾਰੇ ਪੰਜਾਬ ਦੇ ਨਾਲੋਂ ਵੱਧ ਜਿਹੜੀ ਪਾਣੀ ਦੀ ਦੂਰੀ ਹੈ ਉਹ ਸਿਰਫ ਤੇ ਸਿਰਫ ਦੁਆਬੇ ਦੇ ਵਿੱਚ ਹੈ, ਇਸ ਗੱਲ ਦੀ ਚਿੰਤਾ ਮੈਂ ਹਾਊਸ ਵਿਚ ਵਿਅਕਤ ਕੀਤੀ ਹੈ। ਇਸ ਉਤੇ ਮੈਂ ਸਾਰਿਆਂ ਦਾ ਧਿਆਨ ਮੰਗਦੀ ਹਾਂ ਕਿ ਦੁਆਬੇ ਦੀਆਂ ਨਹਿਰਾਂ, ਖਾਸ ਕਰਕੇ ਖੇਤੀ ਅਜੇ ਤੱਕ ਬਰਸਾਤ ਸ਼ੁਰੂ ਹੋ ਗਈ, ਅਜੇ ਤੱਕ ਦੁਆਬੇ ਦੀਆਂ ਨਹਿਰਾਂ ਦੇ ਵਿੱਚ ਪਾਣੀ ਜਿਹੜਾ ਹੈ

ਉਹ ਤੁਪਕਾ ਤੁਪਕਾ ਵਗਦਾ ਹੈ ਔਰ ਰੋਜ਼ ਸਾਨੂੰ ਸਾਰੇ ਹਲਕੇ ਦੇ ਵਿਚੋਂ ਜਵਾਬ ਆਉਂਦੇ ਹਨ ਕਿ ਜੀ ਸਾਨੂੰ ਪਾਣੀ ਕਦੋਂ ਮਿਲੇਗਾ ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਹਰਪਾਲ ਸਿੰਘ ਚੀਮਾ, ਵਿੱਤ ਮੰਤਰੀ ਰਾਜ ਦੇ ਵਿੱਤ ਸਬੰਧੀ ਵਾਈ੍ਟ ਪੇਪਰ ਸਦਨ ਦੀ ਮੇਜ਼ ਉਤੇ ਰੱਖਣਗੇ।

ਬ.ਕ./ਐਮ./25.6.22/10.50

**ਮਾਨਯੋਗ ਸਪੀਕਰ** : ਸਰਦਾਰ ਹਰਪਾਲ ਸਿੰਘ ਚੀਮਾ, ਵਿਤ ਮੰਤਰੀ ਰਾਜ ਦੇ ਵਿਤ ਸਬੰਧੀ ਵਾਈ੍ਟ ਪੇਪਰ ਸਦਨ ਦੀ ਮੇਜ਼ ਤੇ ਰੱਖਣਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਸਿਰਫ ਤੀਹ ਸੈਕਿੰਡ ਦੀ ਗੱਲ ਕਹਿਣੀ ਹੈ।

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਹੁਣ ਹੋ ਗਿਆ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਕ ਮੀਨਿੰਗਫੁਲ ਸੁਜੈਸ਼ਨ ਦੇਣੀ ਹੈ ਜੀ।

**ਮਾਨਯੋਗ ਸਪੀਕਰ :** ਨਹੀਂ ਜੀ, ਹੁਣ ਹੋ ਗਿਆ। ਹਾਂ ਜੀ, ਐਫ.ਐਮ. ਸਾਹਿਬ।

## LAYING OF WHITE PAPER ON THE TABLE OF THE HOUSE

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ) :** ਸਪੀਕਰ ਸਾਹਿਬ, ਪੰਜਾਬ ਦੇ ਆਰਥਿਕ ਮਾਮਲੇ ਜਿਹੜੇ ਪਿਛਲੇ ਅਰਸੇ ਦੌਰਾਨ ਕਿਸ ਪ੍ਰਕਾਰ ਦੇ ਰਹੇ ਹਨ, ਪੰਜਾਬ ਦੇ ਵਿੱਤ ਵਿਭਾਗ ਵਿੱਚ ਜੋ ਕੁਝ ਵੀ ਹੋਇਆ ਹੈ, ਪੰਜਾਬ ਸਰਕਾਰ ਦੇ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਫੈਸਲਾ ਕੀਤਾ ਹੈ ਕਿ ਇਸ ਵਾਰ ਪੰਜਾਬ ਦੇ ਲੋਕਾਂ ਸਾਮ੍ਹਣੇ, ਪੰਜਾਬੀਆਂ ਦੇ ਸਾਮ੍ਹਣੇ, ਪੰਜਾਬ ਦੇ ਆਰਥਿਕ ਹਾਲਾਤ ਕੀ ਹਨ, ਉਨ੍ਹਾਂ ਸਬੰਧੀ ਵ੍ਹਾਈਟ ਪੇਪਰ ਜਾਰੀ ਕੀਤਾ ਜਾਵੇ। ਬੇਸ਼ੱਕ ਪੁਰਾਣੀਆਂ ਸਰਕਾਰਾਂ ਪੰਜ ਸਾਲਾਂ ਬਾਅਦ ਵ੍ਹਾਈਟ ਪੇਪਰ ਜਾਰੀ ਕਰਦੀਆਂ ਸਨ ਪਰ ਇਸ ਵਾਰ ਪੂਰੇ ਪੰਜਾਬ ਦੇ ਸਾਮ੍ਹਣੇ ਉਹ ਤੱਥ ਰੱਖੇ ਗਏ ਹਨ, ਮੈਂ ਸਮਝਦਾ ਹਾਂ ਜਿਨ੍ਹਾਂ ਨੂੰ ਇਹ ਲੋਕ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਲੁਕਾਉਂਦੇ ਰਹੇ ਹਨ। ਸਾਡੇ ਸਾਥੀ ਜਿਹੜੇ ਸਾਡੇ ਸਾਮ੍ਹਣੇ ਬੈਠੇ ਹਨ, ਕਦੇ ਪੰਜ ਸਾਲ ਲਈ ਇਹ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਹੁੰਦੇ ਸੀ ਅਤੇ ਕਦੇ ਪੰਜ ਸਾਲ ਲਈ ਉਹ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲ ਇਸ਼ਾਰਾ) ਹੁੰਦੇ ਸੀ ਲੇਕਿਨ ਇਸ ਵਾਰ ਪੰਜਾਬ ਦੇ ਲੋਕਾਂ ਨੇ ਤੀਜੀ ਧਿਰ ਆਮ ਆਦਮੀ ਪਾਰਟੀ ਨੂੰ ਮੌਕਾ ਦਿੱਤਾ ਹੈ। ਹੁਣ, ਸਪੀਕਰ ਸਾਹਿਬ, ਮੈਂ ਪੰਜਾਬ ਦੇ ਆਰਥਿਕ ਮਾਮਲਿਆਂ ਬਾਰੇ ਅਸਲ ਤਸਵੀਰ ਇਸ ਸਦਨ ਵਿੱਚ ਰੱਖਦਾ ਹਾਂ।

ਸਪੀਕਰ ਸਾਹਿਬ, ਮੈਂ ਰਾਜ ਦੇ ਵਿਤ ਤੇ ਵ੍ਹਾਈਟ ਪੇਪਰ ਇਸ ਸਦਨ ਦੀ ਮੇਜ਼ ਤੇ ਰੱਖਦਾ ਹਾਂ।**

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**ਮਾਨਯੋਗ ਸਪੀਕਰ :** ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਵਿੱਚ ਸੋਧਨਾਵਾਂ ਕਰਨ ਲਈ ਸਰਦਾਰ ਮਨਪ੍ਰੀਤ ਸਿੰਘ ਇਆਲੀ, ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਸ਼੍ਰੀਮਤੀ ਗਨੀਵ ਕੌਰ ਮਜੀਠੀਆ ਜੀ ਅਤੇ ਡਾਕਟਰ ਨਛੱਤਰ ਪਾਲ, ਐਮ.ਐਲ.ਏ ਸਾਹਿਬਾਨਾਂ ਵਲੋਂ 17 ਨੋਟਿਸ ਪ੍ਰਾਪਤ ਹੋਏ ਹਨ ਜੋ ਕਿ ਸਾਰੇ ਮਾਨਯੋਗ ਮੈਂਬਰ ਸਾਹਿਬਾਨਾਂ ਨੂੰ ਸਰਕੁਲੇਟ ਕਰ ਦਿੱਤੇ ਗਏ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਨ੍ਹਾਂ ਨੂੰ ਪੜ੍ਹਿਆ ਅਤੇ ਪ੍ਰਸਤਾਵ ਕੀਤਾ ਗਿਆ ਸਮਝਿਆ ਜਾਵੇ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

### ਸੋਧਨਾ ਨੋਟਿਸ ਨੰ: 1

**ਮਾਨਯੋਗ ਸਪੀਕਰ:** 1. ਸਰਦਾਰ ਮਨਪ੍ਰੀਤ ਸਿੰਘ ਇਆਲੀ, ਐਮ.ਐਲ.ਏ

2. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਐਮ.ਐਲ.ਏ

3. ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀ ਨਿੱਘਰ ਚੁੱਕੀ ਕਾਨੂੰਨ ਤੇ ਵਿਵਸਥਾ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

### ਸੋਧਨਾ ਨੋਟਿਸ ਨੰ: 2

1. ਸਰਦਾਰ ਮਨਪ੍ਰੀਤ ਸਿੰਘ ਇਆਲੀ, ਐਮ.ਐਲ.ਏ

2. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਐਮ.ਐਲ.ਏ

3. ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

** Placed in the Revisor's Branch.

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਜਨਵਰੀ, 2004 ਤੋਂ ਬਾਅਦ ਭਰਤੀ ਹੋਣ ਵਾਲੇ ਰਾਜ ਸਰਕਾਰ ਦੇ ਕਰਮਚਾਰੀਆਂ ਦੀ ਬੰਦ ਕੀਤੀ ਗਈ ਪੈਨਸ਼ਨ ਪਾਲਿਸੀ ਨੂੰ ਦੁਬਾਰਾ ਚਾਲੂ ਕਰਨ ਲਈ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

**ਸੋਧਨਾ ਨੋਟਿਸ ਨੰ: 3**

1. ਸਰਦਾਰ ਮਨਪ੍ਰੀਤ ਸਿੰਘ ਇਆਲੀ, ਐਮ.ਐਲ.ਏ

2. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਐਮ.ਐਲ.ਏ

3. ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

''ਪਰ ਖੇਦ ਪ੍ਰਗਟ ਕਰਦਾ ਹੈ ਕਿ ਵੱਖ ਵੱਖ ਵਿਭਾਗਾਂ ਵਿੱਚ ਪੁਨਰਗਠਨ ਦੇ ਨਾਂ ਤੇ ਖਤਮ ਕੀਤੀਆਂ ਪ੍ਰਵਾਨਿਤ ਅਸਾਮੀਆਂ ਨੂੰ ਪੁਨਰ ਸੁਰਜੀਤ ਕਰਕੇ ਉਨ੍ਹਾਂ ਵਿਰੁੱਧ ਰੈਗੂਲਰ ਤੌਰ ਤੇ ਭਰਤੀ ਕੀਤੇ ਜਾਣ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। "

**ਸੋਧਨਾ ਨੋਟਿਸ ਨੰ: 4**

1. ਸਰਦਾਰ ਮਨਪ੍ਰੀਤ ਸਿੰਘ ਇਆਲੀ, ਐਮ.ਐਲ.ਏ

2. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਐਮ.ਐਲ.ਏ

3. ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਭਾਸ਼ਣ ਵਿੱਚ ਰਾਜ ਦੇ ਮੁਲਾਜ਼ਮਾਂ ਦੀ ਠੇਕੇ ਤੇ ਭਰਤੀ ਕਰਨ ਦੀ ਬਜਾਏ ਅੱਗੇ ਤੋਂ ਰੈਗੂਲਰ ਬੇਸ ਤੇ ਭਰਤੀ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

**ਸੋਧਨਾ ਨੋਟਿਸ ਨੰ: 5**

1. ਸਰਦਾਰ ਮਨਪ੍ਰੀਤ ਸਿੰਘ ਇਆਲੀ, ਐਮ.ਐਲ.ਏ

2. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਐਮ.ਐਲ.ਏ

3. ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਨੂੰ ਪਾਰਲੀਮੈਂਟ ਦੇ ਮੈਂਬਰਾਂ ਦੀ ਤਰਜ਼ ਤੇ ਕੋਈ ਅਖਤਿਅਰੀ ਫੰਡ ਜਾਂ ਉਨ੍ਹਾਂ ਨੂੰ ਆਪਣੇ ਆਪਣੇ ਹਲਕਿਆਂ ਵਿੱਚ ਦਫਤਰ ਮੁਹੱਈਆ ਕਰਵਾਉਣ ਦਾ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 6

1. ਸਰਦਾਰ ਮਨਪ੍ਰੀਤ ਸਿੰਘ ਇਆਲੀ, ਐਮ.ਐਲ.ਏ

2. ਡਾਕਟਰ ਸੁਖਵਿੰਦਰ ਕੁਮਾਰ ਸੁੱਖੀ, ਐਮ.ਐਲ.ਏ

3. ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਤਤਕਾਲੀਨ ਰਾਜ ਸਰਕਾਰ ਵਲੋਂ ਬੰਦ ਕੀਤੇ ਗਏ ਸਰਕਾਰੀ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ ਅਤੇ ਗੁਰੂ ਗੋਬਿੰਦ ਸਿੰਘ ਸੁਪਰ ਥਰਮਲ ਪਲਾਂਟ, ਰੋਪੜ ਦੀਆਂ ਦੋ ਯੂਨਿਟਾਂ ਨੂੰ ਦੁਬਾਰਾ ਚਾਲੂ ਕਰਨ ਬਾਰੇ ਭਾਸ਼ਣ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 7

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਸਰਕਾਰ ਦੇ ਵੱਖ ਵੱਖ ਮਹਿਕਮਿਆਂ, ਬੋਰਡਾਂ, ਨਿਗਮਾਂ ਅਤੇ ਟਰੱਸਟਾਂ ਵਿੱਚ ਆਊਟ ਸੋਰਸ, ਐਡਹੋਕ, ਡੇਲੀ ਵੇਜ਼, ਟੈਂਪਰੇਰੀ, ਵਰਕ ਚਾਰਜ਼ ਅਤੇ ਠੇਕੇ ਤੇ ਲੰਮੇ ਸਮੇਂ ਤੋਂ ਨਿਗੂਣੀਆਂ ਤਨਖਾਹਾਂ ਤੇ ਕੰਮ ਕਰ ਰਹੇ ਕਰੀਬ ਸੈਂਤੀ ਹਜ਼ਾਰ ਕੱਚੇ ਮੁਲਾਜ਼ਮਾਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 8

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਛੇ ਸਰਹੱਦੀ ਜ਼ਿਲ੍ਹਿਆਂ ਦੇ ਕੰਡਿਆਲੀ ਤਾਰ ਪਾਰ ਜ਼ਮੀਨ ਦੇ ਹਜ਼ਾਰਾਂ ਮਾਲਕ ਕਿਸਾਨਾਂ ਨੂੰ ਸਰਕਾਰ ਵਲੋਂ ਐਲਾਨਿਆ ਮੁਆਵਜ਼ਾ ਜੋ ਪਿਛਲੇ ਚਾਰ ਸਾਲਾਂ ਤੋਂ ਨਹੀਂ ਦਿੱਤਾ ਗਿਆ, ਕਿਸਾਨਾਂ ਨੂੰ ਤੁਰੰਤ ਜਾਰੀ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 9

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਆਪਣੇ ਮਿੱਥੇ ਸਮੇਂ ਤੋਂ ਮੁਕੰਮਲ ਹੋਣ ਤੋਂ ਲੇਟ ਹੋ ਚੁੱਕੇ 'ਸ਼ਾਹਪੁਰ ਕੰਡੀ ਡੈਮ ਪ੍ਰਾਜੈਕਟ' ਜਿਸ ਨੇ ਰਾਵੀ ਦਰਿਆ ਦੇ ਪਾਣੀ ਦੇ ਪਾਕਿਸਤਾਨ ਨੂੰ ਜਾਣ ਵਾਲੇ ਵਹਾਅ ਨੂੰ ਘੱਟ ਕਰਕੇ ਰਾਜ ਦੀ ਕਰੀਬ ਪੰਜ ਹਜ਼ਾਰ ਹੈਕਟੇਅਰ ਜ਼ਮੀਨ ਦੀ ਸਿੰਚਾਈ ਕਰਨੀ ਹੈ, 206 ਮੈਗਾਵਾਟ ਸਸਤੀ ਬਿਜਲੀ ਪੈਦਾ ਕਰਨੀ ਹੈ ਅਤੇ ਰਾਜ ਵਿੱਚ ਸੈਰ ਸਪਾਟਾ (Tourism) ਨੂੰ ਬੜਾਵਾ ਦੇਣ ਤੋਂ ਇਲਾਵਾ ਰੋਜ਼ਗਾਰ ਦੇ ਹਜ਼ਾਰਾਂ ਨਵੇਂ ਮੌਕੇ ਪੈਦਾ ਕਰਨੇ ਹਨ, ਨੂੰ ਜਲਦੀ ਤੋਂ ਜਲਦੀ ਮੁਕੰਮਲ ਕਰਕੇ ਕਾਰਜਸ਼ੀਲ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 10

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਬੇਰੁਜ਼ਗਾਰ ਨੌਜਵਾਨਾਂ ਨੂੰ ਪ੍ਰਤੀ ਮਹੀਨਾ ਗੁਜ਼ਾਰਾ ਭੱਤਾ ਦੇਣ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 11

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਵੱਖ ਵੱਖ ਪਿੰਡਾਂ ਦੇ ਸਰਪੰਚਾਂ, ਨੰਬਰਦਾਰਾਂ, ਚੌਕੀਦਾਰਾਂ, ਆਸ਼ਾ ਵਰਕਰਜ਼ ਤੇ ਫੈਸੀਲਿਟੇਅਰਜ਼, ਆਂਗਨਵਾੜੀ ਵਰਕਰਜ਼ ਅਤੇ ਮਗਨਰੇਗਾ ਸਕੀਮ ਦੇ ਵਰਕਰਾਂ ਨੂੰ ਘੱਟੋ ਘੱਟ ਉਜ਼ਰਤਾਂ ਦੇ ਘੇਰੇ ਹੇਠ ਲਿਆਉਣ ਜਾਂ ਲੱਕ ਤੋੜਵੀਂ ਮਹਿੰਗਾਈ ਦੇ ਮੱਦੇਨਜ਼ਰ ਇਨ੍ਹਾਂ ਦੇ ਮਾਣਭੱਤਿਆਂ ਵਿੱਚ ਚੋਖਾ ਵਾਧਾ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 12

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਨਹਿਰੀ ਨੈੱਟਵਰਕ ਦੀ ਪੁਨਰ ਸੁਰਜੀਤੀ, ਵਿਸਥਾਰ, ਆਧੁਨਿਕੀਕਰਣ, ਮੁਰੰਮਤ ਅਤੇ ਸਫਾਈ ਕਰਵਾਕੇ ਰਾਜ ਦੇ ਸਾਰੇ ਸੂਇਆਂ, ਕੱਸੀਆਂ ਅਤੇ ਰਜਬਾਹਿਆਂ ਰਾਹੀਂ ਖੇਤੀਬਾੜੀ ਦੀ ਸਿੰਜਾਈ ਲਈ ਟੇਲਾਂ ਤੱਕ ਕਿਸਾਨਾਂ ਨੂੰ ਪੂਰਾ ਨਹਿਰੀ ਪਾਣੀ ਮੁਹੱਈਆ ਕਰਵਾਉਣ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 13

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਭੂਮੀਹੀਣ ਮੂਲ ਨਿਵਾਸੀਆਂ ਨੂੰ ਆਪਣੇ ਪਰਿਵਾਰ ਦੀ ਰੋਜ਼ੀ-ਰੋਟੀ ਕਮਾਉਣ ਲਈ ਕੋਈ ਕੰਮ-ਧੰਦਾ ਸ਼ੁਰੂ ਕਰਨ ਜਾਂ ਖੇਤੀਬਾੜੀ ਕਰਨ ਲਈ ਅਤੇ ਬੇਘਰੇ ਲੋਕਾਂ ਨੂੰ ਘਰ ਉਸਾਰਨ ਲਈ ਪਿੰਡਾਂ ਦੀਆਂ ਸਾਂਝੀਆਂ ਜ਼ਮੀਨਾਂ ਵਿਚੋਂ ਮੁਫਤ ਪਲਾਟ/ਜ਼ਮੀਨ ਅਲਾਟ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 14

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀਆਂ ਸਰਕਾਰੀ ਨੌਕਰੀਆਂ ਵਿੱਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵੱਖ ਵੱਖ ਦਰਜੇ ਦੀਆਂ ਅਸਾਮੀਆਂ ਦਾ ਲੰਮੇ ਸਮੇਂ ਤੋਂ ਪਏ ਬੈਕਲਾਗ ਨੂੰ ਰੈਗੂਲਰ ਤੌਰ ਤੇ ਭਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 15

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਮੁਲਾਜ਼ਮਾਂ ਦੇ ਰੋਕੇ ਗਏ ਭੱਤੇ, ਏ.ਸੀ.ਪੀ ਬਹਾਲ ਕਰਨ, ਕੈਸ਼ ਲੈੱਸ ਹੈਲਥ ਸਕੀਮ ਸੋਧ ਕੇ ਲਾਗੂ ਕਰਨ ਅਤੇ ਮੁਲਾਜ਼ਮਾਂ ਤੇ ਲਾਗੂ ਕੀਤਾ ਗਿਆ 200 ਰੁਪਏ ਪ੍ਰਤੀ ਮਹੀਨਾ ਵਿਕਾਸ ਟੈਕਸ ਰੱਦ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 16

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ 17 ਜੁਲਾਈ, 2020 ਤੋਂ ਬਾਅਦ ਭਰਤੀ ਹੋਣ ਵਾਲੇ ਅਧਿਕਾਰੀਆਂ/ਕਰਮਚਾਰੀਆਂ 'ਤੇ ਰਾਜ ਸਰਕਾਰ ਦੇ ਤਨਖਾਹ ਸਕੇਲ ਲਾਗੂ ਕਰਨ ਅਤੇ ਪਰਖਕਾਲ ਦੌਰਾਨ ਕੇਵਲ ਮੁਢਲੀ ਤਨਖਾਹ ਦੇਣ ਵਾਲੇ 15 ਜਨਵਰੀ, 2015 ਅਤੇ 5 ਸਤੰਬਰ, 2016 ਦੇ ਪੱਤਰ ਰੱਦ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

## ਸੋਧਨਾ ਨੋਟਿਸ ਨੰ: 17

ਡਾਕਟਰ ਨਛੱਤਰ ਪਾਲ, ਐਮ.ਐਲ.ਏ ਨੇ ਪ੍ਰਸਤਾਵ ਕੀਤਾ ਹੈ –

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਸਰਕਾਰ ਦੇ ਵੱਖ ਵੱਖ ਮਹਿਕਮਿਆਂ, ਬੋਰਡਾਂ, ਨਿਗਮਾਂ ਅਤੇ ਟਰੱਸਟਾਂ ਵਿੱਚ ਆਊਟ ਸੋਰਸ, ਐਡਹੋਕ, ਡੇਲੀ ਵੇਜ਼, ਟੈਂਪਰੇਰੀ, ਵਰਕ ਚਾਰਜ਼ ਅਤੇ ਠੇਕੇ ਤੇ ਲੰਮੇ ਸਮੇਂ ਤੋਂ ਨਿਗੂਣੀਆਂ

ਤਨਖਾਹਾਂ ਤੇ ਕੰਮ ਕਰ ਰਹੇ ਕਰੀਬ ਸੈਂਤੀ ਹਜ਼ਾਰ ਕੱਚੇ ਮੁਲਾਜ਼ਮਾਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

**ਮਾਨਯੋਗ ਸਪੀਕਰ :** ਹੁਣ ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਤੇ ਬਹਿਸ ਮੁੜ ਅਰੰਭ ਹੋਵੇਗੀ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** ਸਪੀਕਰ ਸਾਹਿਬ, ਰਾਜਪਾਲ ਸਾਹਿਬ ਦੇ 21 ਮਾਰਚ, 2022 ਨੂੰ ਹੋਏ ਭਾਸ਼ਣ ਸਬੰਧੀ ਧੰਨਵਾਦ ਮਤੇ ਤੇ ਹੋਈ ਬਹਿਸ ਦਾ ਜਵਾਬ ਦੇਣ ਲਈ ਮੈਂ ਖੜ੍ਹਾ ਹੋਇਆ ਹਾਂ। ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਪੰਜਾਬ ਦੇ ਲੋਕਾਂ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਸਰਕਾਰ ਨੂੰ ਇੰਨਾ ਵੱਡਾ ਫਤਵਾ ਦਿੱਤਾ ਹੈ। ਮੈਂ ਲੋਕਾਂ ਦੇ ਇਸ ਫਤਵੇ ਅੱਗੇ ਸਿਰ ਝੁਕਾਉਂਦਾ ਹਾਂ ਜਿਸ ਰਾਹੀਂ ਉਨ੍ਹਾਂ ਨੇ ਇਤਿਹਾਸਕ ਚੋਣਾਂ ਵਿੱਚ ਭ੍ਰਿਸ਼ਟਾਚਾਰ ਮੁਕਤ, ਇਮਾਨਦਾਰ ਅਤੇ ਪਾਰਦਰਸ਼ੀ ਸਰਕਾਰ ਦਾ ਫੈਸਲਾ ਕਰਨ ਲਈ ਵੋਟ ਪਾਈ ਸੀ।

**ਸਰਦਾਰ ਪਰਗਟ ਸਿੰਘ ਪੋਆਰ:** ਸਪੀਕਰ ਸਾਹਿਬ, ਧੰਨਵਾਦ ਮਤੇ ਤੇ ਬਹਿਸ ਮੁੱਕ ਗਈ ਹੈ?

**ਮਾਨਯੋਗ ਸਪੀਕਰ :** ਹਾਂ ਜੀ, ਟਾਈਮ ਪੂਰਾ ਹੋ ਗਿਆ ਸੀ।

**ਸਰਦਾਰ ਪਰਗਟ ਸਿੰਘ ਪੋਆਰ :** ਕੀ ਕੱਲ੍ਹ ਹੀ ਪੂਰਾ ਹੋ ਗਿਆ ਸੀ?

**ਮਾਨਯੋਗ ਸਪੀਕਰ :** ਹਾਂ ਜੀ, ਕੱਲ੍ਹ ਹੀ ਪੂਰਾ ਹੋ ਗਿਆ ਸੀ। ਕੱਲ੍ਹ ਇਸੇ ਕਰਕੇ ਆਪਾਂ ਸੈਸ਼ਨ ਲੰਬਾ ਕੀਤਾ ਸੀ। (ਵਿਘਨ, ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਲ੍ਹ ਟਾਈਮ ਦੇਵਾਂਗੇ।

**ਮਾਨਯੋਗ ਸਪੀਕਰ :** ਤੁਹਾਡਾ 57 ਮਿੰਟ ਦਾ ਸਮਾਂ ਸੀ। ਹਾਂ ਜੀ, ਸੀ.ਐਮ ਸਾਹਿਬ।

**ਮੁੱਖ ਮੰਤਰੀ :** ਧੰਨਵਾਦ, ਸਪੀਕਰ ਸਾਹਿਬ। ਪੰਜਾਬ ਦੇ ਲੋਕਾਂ ਨੇ ਜਾਤ-ਪਾਤ, ਧਰਮ ਅਤੇ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਤੁਹਾਡਾ ਸਮਾਂ ਪੂਰਾ ਹੋ ਗਿਆ ਸੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਇਸ ਸਬੰਧੀ ਕੋਈ ਕਲੈਰਿਟੀ ਨਹੀਂ ਦਿੱਤੀ ਗਈ ਕਿ ਟਾਈਮ ਪੂਰਾ ਹੋ ਗਿਆ ਹੈ।

**ਮਾਨਯੋਗ ਸਪੀਕਰ :** ਬਾਜਵਾ ਸਾਹਿਬ, ਤੁਹਾਡੀ ਪਾਰਟੀ ਦਾ 55 ਮਿੰਟ ਦਾ ਸਮਾਂ ਬਣਦਾ ਸੀ, ਆਮ ਆਦਮੀ ਪਾਰਟੀ ਦਾ 4 ਘੰਟੇ 43 ਮਿੰਟ ਬਣਦਾ ਸੀ। ਕੱਲ੍ਹ ਕਾਂਗਰਸ ਪਾਰਟੀ ਨੇ 55 ਮਿੰਟ ਦੀ ਜਗ੍ਹਾ 57 ਮਿੰਟ ਕਨਜ਼ਿਊਮ ਕੀਤੇ ਹਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਅੱਜ ਵੀ ਸਮਾਂ ਮਿਲਣਾ ਚਾਹੀਦਾ ਹੈ।

**ਮੁੱਖ ਮੰਤਰੀ :** ਹਰ ਰੋਜ਼ 55 ਮਿੰਟ ਨਹੀਂ ਮਿਲ ਸਕਦੇ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਸ਼੍ਰੋਮਣੀ ਅਕਾਲੀ ਦਲ ਨੇ 9 ਮਿੰਟ ਦੀ ਜਗ੍ਹਾ 16 ਮਿੰਟ ਕਨਜ਼ਿਊਮ ਕੀਤੇ ਸਨ। (ਵਿਘਨ, ਸ਼ੋਰ) ਇਹ ਓਵਰਆਲ ਟਾਈਮ ਹੈ ਜੀ।

25.06.2022 ਕਰਮਜੀਤ ਕੌਰ/Monika S. 10.55

ਜੇ ਤੁਹਾਡੇ ਜ਼ਿਆਦਾ ਮੈਂਬਰ ਜਿੱਤ ਕੇ ਆਉਂਦੇ ਤਾਂ ਤੁਹਾਨੂੰ ਜ਼ਿਆਦਾ ਸਮਾਂ ਮਿਲ ਜਾਂਦਾ ਜੀ। ਜਿੰਨੇ ਮੈਂਬਰ ਜਿੱਤੇ ਹਨ, ਉਨਾਂ ਹੀ ਸਮਾਂ ਮਿਲਣਾ ਹੈ ਜੀ, ਸਮਾਂ ਪਰਪੋਰਸ਼ਨ ਦੇ ਹਿਸਾਬ ਨਾਲ ਮਿਲਣਾ ਹੈ। ਹੁਣ ਤੁਸੀਂ ਆਪਣੇ ਇਸ਼ੂਜ਼ ਜੋ ਕਿ ਤੁਸੀਂ ਰੇਜ਼ ਕੀਤੇ ਹਨ, ਉਨ੍ਹਾਂ ਦਾ ਸੀ.ਐਮ. ਸਾਹਿਬ ਤੋਂ ਜਵਾਬ ਲੈਣਾ ਹੈ, ਤੁਸੀਂ ਹੁਣ ਉਨ੍ਹਾਂ ਦਾ ਜਵਾਬ ਲਵੋ। (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਰਾਜਪਾਲ ਦੇ ਭਾਸ਼ਣ ’ਤੇ ਧੰਨਵਾਦੀ ਮਤੇ ਤੇ ਬੋਲਣ ਲਈ ਹੋਰ ਸਮੇਂ ਦੀ ਮੰਗ ਕਰ ਰਹੇ ਸੀ।)

**ਮਾਨਯੋਗ ਸਪੀਕਰ:** ਦੇਖੋ ਜੀ, ਇਹ ਤਾਂ ਤੁਹਾਡੇ ਤੇ ਡਿਪੈਂਡ ਕਰਦਾ ਹੈ ਕਿ ਤੁਸੀਂ ਭਾਵੇਂ ਚਾਰ ਜਣਿਆਂ ਨੂੰ ਬੋਲਣ ਦਿਉ ਜਾਂ 10 ਨੂੰ ਬੋਲਣ ਦਿਉ। ਹੁਣ ਮੈਂ ਸਦਨ ਦੀ ਕਾਰਵਾਈ ਅੱਗੇ ਚਲਾਉਂਦਾ ਹੈ। ਤੁਸੀਂ ਸਾਰੇ ਬੈਠੋ। ਬਾਜਵਾ ਜੀ, ਪਲੀਜ਼, ਬੈਠੋ। ਮਾਨਯੋਗ ਸੀ.ਐਮ. ਸਾਹਿਬ ਆਪਣਾ ਭਾਸ਼ਣ ਜਾਰੀ ਕਰਨਗੇ। (ਵਿਘਨ,ਸ਼ੋਰ)

**ਮੁੱਖ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੇ ਜਾਤ-ਪਾਤ ਤੇ ਧਰਮ ਤੋਂ ਉਪਰ ਉੱਠ ਕੇ ਇਹ ਸਾਬਤ ਕਰ ਦਿੱਤਾ ਹੈ ਕਿ ਪੰਜਾਬ ਇੱਕ ਮਾਲਾ ਵਿੱਚ ਪਰੋਇਆ ਹੋਇਆ ਸੂਬਾ ਹੈ। ਸਾਡੀ ਸੋਸ਼ਲ ਬੌਂਡਿੰਗ ਤੇ ਭਾਈਚਾਰਕ ਸਾਂਝ ਬਹੁਤ ਮਜ਼ਬੂਤ ਹੈ। ਮੈਂ ਪੰਜਾਬ ਦੇ ਲੋਕਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਮੇਰੀ ਸਰਕਾਰ ਹਰ ਉਸ ਉਮੀਦ ਤੇ ਖਰਾ ਉਤਰੇਗੀ ਜਿਹੜੀਆਂ ਉਮੀਦਾਂ ਆਮ ਆਦਮੀ ਨੇ ਸਾਡੇ ਕੋਲੋਂ ਰੱਖੀਆਂ ਹਨ। (ਥੰਪਿੰਗ) ਆਪਣੇ ਸੂਬੇ ਨੂੰ ਮੁੜ ਤੋਂ ਰੰਗਲਾ ਪੰਜਾਬ ਬਣਾਉਣ ਦੇ ਸੁਪਨੇ ਨੂੰ ਪੂਰਾ ਕਰਨ ਦੇ ਲਈ ਸਾਡੀ ਸਰਕਾਰ ਨੇ ਪਹਿਲੇ 100 ਦਿਨਾਂ ਵਿੱਚ ਬਹੁਤ ਹੀ ਅਹਿਮ ਫੈਸਲੇ ਲਏ ਹਨ। ਆਮ ਆਦਮੀ ਪਾਰਟੀ ਦੀ ਸਰਕਾਰ ਨੇ ਕਈ ਇਤਿਹਾਸਕ ਤੇ ਦਲੇਰਾਨਾ ਫੈਸਲੇ ਲਏ ਹਨ, ਜੋ ਇਹ ਸਾਬਤ ਕਰਦੇ ਹਨ ਕਿ ਪੰਜਾਬ ਵਿੱਚ ਇੱਕ ਨਿਵੇਕਲੀ ਸਿਆਸੀ ਤੇ ਪ੍ਰਸਾਸ਼ਨਿਕ ਸ਼ੁਰੂਆਤ ਹੋਈ ਹੈ। ਨਾ ਹੁਣ ਭ੍ਰਿਸ਼ਟਾਚਾਰ ਕਰਨ ਵਾਲੇ ਬਚਾਏ ਜਾਣਗੇ ਅਤੇ ਨਾ ਹੀ ਹੁਣ ਫੋਕੇ ਵਾਅਦੇ ਕੀਤੇ ਜਾਣਗੇ। (ਥੰਪਿੰਗ)

ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਵਿੱਚ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਵਿੱਚ ਹਿੱਸਾ ਲੈਂਦਿਆਂ ਹੋਇਆਂ ਵਾਅਦੇ ਪੂਰੇ ਕਰਨ ਅਤੇ ਆਉਣ ਵਾਲੇ ਸਾਲਾਂ ਲਈ ਸਰਕਾਰ ਦੀ ਭਵਿੱਖ ਦੀ ਰਣਨੀਤੀ ਦੇ ਨਾਲ-ਨਾਲ ਆਪਣੀ ਸਰਕਾਰ ਦੀਆਂ ਪ੍ਰਾਪਤੀਆਂ ਦਾ ਵੀ ਜ਼ਿਕਰ ਕਰਾਂਗਾ। ਅਸੀਂ ਸੰਸਦੀ ਮਾਮਲਿਆਂ ਤੋਂ ਸ਼ੁਰੂ ਕਰ ਲੈਂਦੇ ਹਾਂ।

ਸਪੀਕਰ ਸਾਹਿਬ, ਮੇਰਾ ਮੰਨਣਾ ਹੈ ਕਿ ਇਸ ਪਵਿੱਤਰ ਸਦਨ ਦੇ ਮੈਂਬਰਾਂ ਦੇ ਮੋਢਿਆਂ ਤੇ ਵਿਆਪਕ ਪੱਧਰ ਤੇ ਸੁਧਾਰ ਲਿਆਉਣ ਲਈ ਮੋਢੀ ਬਣਨ ਦੀ ਜ਼ਿੰਮੇਵਾਰੀ ਹੈ। ਇਸ ਲਈ ਸਾਬਕਾ ਵਿਧਾਇਕਾਂ ਲਈ ਹਰ ਕਾਰਜਕਾਲ ਦੀ ਇੱਕ ਪੈਨਸ਼ਨ ਦੀ ਥਾਂ ਤੇ 'ਇੱਕ ਵਿਧਾਇਕ ਇੱਕ ਪੈਨਸ਼ਨ' ਵਰਗਾ ਮਿਸਾਲੀ ਕਦਮ ਅਸੀਂ ਚੁੱਕਿਆ ਹੈ (ਥੰਪਿੰਗ) ਅਤੇ ਇਸ ਸਬੰਧੀ ਬਿਲ ਇਸੇ ਸੈਸ਼ਨ ਵਿੱਚ ਹੀ ਪੇਸ਼ ਕੀਤਾ ਜਾ ਰਿਹਾ ਹੈ। ਕਿਉਂਕਿ ਲੋਕਾਂ ਦਾ ਪੈਸਾ ਹੈ... (ਵਿਘਨ,ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲਣ ਲੱਗ ਪਏ)

ਕੋਈ ਗੱਲ ਨਹੀਂ ਕਾਂਗਰਸ ਨੂੰ ਸੁਣਨ ਦੀ ਆਦਤ ਨਹੀਂ ਹੈ। ਕੋਈ ਗੱਲ ਨਹੀਂ। (ਥੰਪਿੰਗ) ਮੈਂ ਦਿੱਲੀ ਪਾਰਲੀਮੈਂਟ ਵਿੱਚ ਵੀ ਦੇਖਿਆ ਹੈ। ਉਥੇ ਵੀ ਆਪ ਬੋਲ ਕੇ ਤੁਰ ਜਾਂਦੇ ਹਨ। (ਵਿਘਨ) ਤੁਸੀਂ ਆਪ ਬੋਲ ਕੇ ਤੁਰ ਜਾਂਦੇ ਹੋ। (ਵਿਘਨ) ਮੈਨੂੰ ਸਭ ਪਤਾ ਹੈ। (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਆਪਸੀ ਗੱਲਬਾਤ/ਸਲਾਹ ਮਸ਼ਵਰਾ ਕਰ ਰਹੇ ਸਨ)

ਚਲੋ, ਸਾਨੂੰ ਕੰਮ ਕਰ ਲੈਣ ਦਿਉ ਜੀ। ਤੁਹਾਡਾ ਜੋ ਆਪਣਾ ਫੈਸਲਾ ਹੈ, ਉਹ ਕਰ ਲਵੋ। (ਥੰਪਿਗ) ਭ੍ਰਿਸ਼ਟਾਚਾਰ ਮੁਕਤ ਪ੍ਰਸਾਸ਼ਨ ਆਮ ਆਦਮੀ ਪਾਰਟੀ ਦੀ ਵਿਚਾਰਧਾਰਾ ਦਾ ਕੇਂਦਰ ਬਿੰਦੂ ਹੈ। ਅਸੀਂ ਇਸ ਗੱਲ ਨੂੰ ਪਿਛਲੇ 100 ਦਿਨਾਂ ਦੇ ਆਪਣੇ ਕਾਰਜਕਾਲ ਦੌਰਾਨ ਸਾਬਤ ਵੀ ਕਰ ਦਿੱਤਾ ਹੈ। ਸਰਕਾਰ ਬਣਨ ਦੇ ਨਾਲ ਹੀ ਅਸੀਂ ਐਂਟੀ-ਕੁਰੱਪਸ਼ਨ ਹੈਲਪਲਾਈਨ ਜਾਰੀ ਕੀਤੀ ਸੀ ਅਤੇ ਥੋੜ੍ਹੇ ਸਮੇਂ ਦੇ ਦੌਰਾਨ ਭ੍ਰਿਸ਼ਟਾਚਾਰ ਦੇ ਵਿਰੁੱਧ 29 ਕੇਸ ਦਰਜ ਕੀਤੇ ਗਏ ਅਤੇ ਇਸ ਸਬੰਧ ਵਿੱਚ 47 ਗ੍ਰਿਫਤਾਰੀਆਂ ਹੋਈਆਂ ਹਨ। ਮੇਰੀ ਸਰਕਾਰ ਨੇ ਭ੍ਰਿਸ਼ਟਾਚਾਰ ਨੂੰ ਹਰਗਿਜ਼ ਬਰਦਾਸ਼ਤ ਨਾ ਕਰਨ ਦੀ ਨੀਤੀ ਬਣਾਈ ਹੋਈ ਹੈ। ਮੈਂ ਆਪਣੇ ਹੀ ਕੈਬਨਿਟ ਮੰਤਰੀ ਖਿਲਾਫ ਕਾਰਵਾਈ ਕੀਤੀ ਹੈ। (ਥੰਪਿੰਗ) ਇਸ ਪਵਿੱਤਰ ਸਦਨ ਦੀਆਂ ਕੰਧਾਂ ਨੇ ਕਈ ਸਰਕਾਰਾਂ ਦੇਖੀਆਂ ਹਨ ਪਰ ਭ੍ਰਿਸ਼ਟਾਚਾਰ ਵਿਰੁੱਧ ਅਜਿਹੀ ਕਾਰਵਾਈ ਪਹਿਲਾਂ ਕਦੇ ਨਹੀਂ ਦੇਖੀ ਗਈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਜ਼ ਰਾਜਪਾਲ ਦੇ ਭਾਸ਼ਣ ਦੇ ਧੰਨਵਾਦੀ ਮਤੇ ਤੇ ਬੋਲਣ ਲਈ ਹੋਰ ਸਮਾਂ ਨਾ ਮਿਲਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ** ਨਾਅਰੇ ਲਗਾ ਰਹੇ ਸੀ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

(ਥੰਪਿੰਗ) ਪ੍ਰਸਾਸ਼ਕੀ ਸੁਧਾਰ ਹੋਏ ਹਨ, ਸੇਵਾ ਕੇਂਦਰਾਂ ਰਾਹੀਂ 122 ਨਵੀਆਂ ਸੇਵਾਵਾਂ ਸ਼ੁਰੂ ਕੀਤੀਆਂ ਗਈਆਂ ਹਨ। ਸੇਵਾ ਕੇਂਦਰਾਂ ਦੇ ਕੰਮ ਦਾ ਸਮਾਂ ਵੀ ਵਧਾਇਆ ਗਿਆ ਹੈ। ਇਨ੍ਹਾਂ ਸੁਵਿਧਾ ਕੇਂਦਰਾਂ ਵਿੱਚ ਸ਼ਨੀਚਰਵਾਰ ਅਤੇ ਐਤਵਾਰ ਨੂੰ ਵੀ ਕੰਮ ਹੋ ਰਿਹਾ ਹੈ ਤਾਂ ਕਿ ਜਿਹੜੇ ਦਿਹਾੜੀਦਾਰ ਅਤੇ ਨੌਕਰੀਸ਼ੁਦਾ ਲੋਕ ਹਨ, ਉਹ ਆਪਣੇ ਕੰਮ ਛੁੱਟੀ ਵਾਲੇ ਦਿਨ ਕਰਵਾ ਸਕਣ। (ਥੰਪਿੰਗ) ਪ੍ਰਸਾਸ਼ਨ ਨੂੰ ਹੋਰ ਸੁਚਾਰੂ ਢੰਗ ਨਾਲ ਚਲਾਉਣ ਲਈ ਕਈ ਪ੍ਰਸਾਸ਼ਨੀ ਸੁਧਾਰ ਕੀਤੇ ਜਾ ਰਹੇ ਹਨ। ਜ਼ਿਲ੍ਹਾ ਪੱਧਰ ਤੇ ਲੋਕਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਸੀ.ਐਮ. ਫੀਲਡ ਅਫਸਰ ਨਾਮ ਦੀ ਇੱਕ ਨਵੀਂ ਪੋਸਟ ਕਰੀਏਟ ਕੀਤੀ ਜਾ ਰਹੀ ਹੈ। ਇਸ ਦਾ ਮਨੋਰਥ ਆਮ ਆਦਮੀ ਦੀਆਂ ਤਕਲੀਫਾਂ ਹੱਲ ਕਰਨ ਵੱਲ ਵਿਸ਼ੇਸ਼ ਧਿਆਨ ਦੇਣਾ ਹੋਵੇਗਾ, ਆਮ ਲੋਕਾਂ ਨੂੰ ਅਹਿਮੀਅਤ ਦੇਣਾ ਹੋਵੇਗਾ।

## WALK OUT

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਰਾਜਪਾਲ ਦੇ ਭਾਸ਼ਣ ਤੇ ਬੋਲਣ ਲਈ ਹੋਰ ਸਮਾਂ ਨਾ ਦਿੱਤੇ ਜਾਣ ਕਰਕੇ ਸਦਨ ਵਿੱਚੋਂ ਵਾਕ ਆਊਟ ਕਰ ਗਏ।)

-----

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਪੰਜਾਬ ਦੇ ਵਿੱਚ ਗੈਂਗਸਟਰਵਾਦ ਦੇ ਖਾਤਮੇ ਲਈ, ਲੋਕਾਂ ਦਾ ਪੁਲਿਸ ਦੇ ਵਿੱਚ ਵਿਸ਼ਵਾਸ ਬਹਾਲ ਕਰਨ ਲਈ ਆਪਣੀ ਵਚਨਬੱਧਤਾ ਦੁਹਰਾਉਂਦਾ ਹਾਂ। ਮੇਰੀ ਸਰਕਾਰ ਨੇ ਇਸ ਮੰਤਵ ਲਈ ਇੱਕ ਏ.ਡੀ.ਜੀ.ਪੀ. ਰੈਂਕ ਦੀ ਅਫ਼ਸਰ ਦੀ ਅਗਵਾਈ ਵਿੱਚ ਗੈਂਗਸਟਰ ਵਿਰੋਧੀ ਟਾਸਕ ਫੋਰਸ ਦਾ ਗਠਨ 5 ਅਪ੍ਰੈਲ, 2022 ਨੂੰ ਕੀਤਾ ਹੈ।

25.06.2022/11.00/ਹਰਪ੍ਰੀਤ ਸਿੰਘ/ਸ਼ੁਭਮ ਜੈਨ

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ, ਕੱਲ ਜਿਹੜੀ ਬੀ.ਏ.ਸੀ. ਦੀ ਮੀਟਿੰਗ ਹੋਈ ਸੀ, ਉਸ ਵਿਚ ਵਿਰੋਧੀ ਧਿਰ ਦੇ ਨੁਮਾਇੰਦੇ ਵੀ ਸੀ ਅਤੇ ਟਰੈਜ਼ਰੀ ਬੈਂਚਿਜ਼ ਦੇ ਨੁਮਾਇੰਦੇ ਵੀ ਸੀ। ਉਸ ਮੀਟਿੰਗ ਵਿਚ ਸਾਰਿਆਂ ਨੂੰ ਪੂਰਾ ਸਮਾਂ ਪਹਿਲਾਂ ਹੀ ਦੱਸ ਦਿੱਤਾ ਗਿਆ ਸੀ ਕਿ ਮੈਂਬਰਸ਼ਿਪ ਦੇ ਅਨੁਪਾਤ ਦੇ ਨਾਲ ਮਿਤੀ 24 ਅਤੇ 25 ਜੂਨ, 2022 ਦੋ ਦਿਨਾ ਲਈ ਆਮ ਆਦਮੀ ਪਾਰਟੀ ਦਾ ਸਮਾਂ 4 ਘੰਟੇ 43 ਮਿੰਟ ਬਣਦਾ ਹੈ ਅਤੇ ਮਿਤੀ 24 ਜੂਨ ਨੂੰ ਆਮ ਆਦਮੀ ਪਾਰਟੀ ਦਾ ਲਿਆ ਗਿਆ ਸਮਾਂ 2 ਘੰਟੇ 5 ਮਿੰਟ ਹੈ। ਬਾਕੀ ਬੱਚਦੇ ਹਨ 2 ਘੰਟੇ 38 ਮਿੰਟ। ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ 18 ਮੈਂਬਰ ਹਨ ।ਅਨੁਪਾਤ ਦੇ ਹਿਸਾਬ ਨਾਲ ਉਨ੍ਹਾਂ ਦਾ ਕੁੱਲ ਸਮਾਂ 55 ਮਿੰਟ ਬਣਦਾ ਹੈ। ਕੱਲ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਨੇ 57 ਮਿੰਟ ਲਏ।55 ਮਿੰਟ ਦੀ ਜਗ੍ਹਾ ਇਨ੍ਹਾਂ ਨੇ ਮਿਤੀ 24 ਅਤੇ 25 ਜੂਨ, 2022 ਦੋਹਾਂ ਦਿਨਾ ਦਾ ਸਮਾਂ ਕੱਲ ਹੀ ਕਨਜ਼ਿਊਮ ਕਰ ਲਿਆ। ਅਸੀਂ ਸਮਾਂ ਵਧਾਇਆ ਤਾਂ ਕਿ ਇਹ ਸਾਰੇ ਮੈਂਬਰ ਬੋਲ ਲੈਣ। ਸ਼੍ਰੋਮਣੀ ਅਕਾਲੀ ਦਲ ਦੇ 9 ਮਿੰਟ ਬਣਦੇ ਸਨ ਪਰ ਇਨ੍ਹਾਂ ਨੇ 16 ਮਿੰਟ ਕਨਜ਼ਿਊਮ ਕੀਤੇ। ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਇੱਥੇ ਹਾਜ਼ਰ ਨਹੀਂ ਸੀ।ਬੀ.ਐਸ.ਪੀ. ਦੇ ਮੈਂਬਰ ਸਾਹਿਬ ਵੱਲੋਂ ਬੋਲਣ ਤੋਂ ਮਨਾ ਕਰ ਦਿੱਤਾ ਗਿਆ। ਸੋ, ਬਿਲਕੁਲ ਅਨੁਪਾਤ ਦੇ ਹਿਸਾਬ ਨਾਲ ਸਮਾਂ ਪਹਿਲਾਂ ਹੀ ਦੱਸ ਦਿੱਤਾ ਗਿਆ ਸੀ। ਮੈਂ ਇਹ ਸਾਰੀਆਂ ਗੱਲਾਂ ਹਾਊਸ ਦੇ ਸਾਹਮਣੇ ਕਲੀਅਰ ਕਰਨਾ ਚਾਹੁੰਦਾ ਹਾਂ। ਹਾਂ ਜੀ, ਮੁੱਖ ਮੰਤਰੀ ਜੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੀ ਇਕ ਬਹੁਤ ਵੱਡੀ ਦਿੱਕਤ ਹੈ, ਨਾ ਇਨ੍ਹਾਂ ਨੂੰ ਬਾਹਰ ਲੋਕ ਸੁਣਦੇ ਹਨ, ਇਥੇ ਤੁਸੀਂ ਕਹਿ ਦਿੱਤਾ ਕਿ 55 ਮਿੰਟ ਤੁਹਾਡਾ ਟਾਈਮ ਹੈ। ਇਹ ਤਾਂ ਇਸੇ ਗੱਲ ਦੀ ਖੁਸ਼ਫਹਿਮੀ ਵਿਚ ਰਹਿ ਗਏ ਕਿ ਹਰ ਰੋਜ਼ 55 ਮਿੰਟ ਮਿਲਿਆ ਕਰਨਗੇ।ਤੁਸੀਂ ਇਨ੍ਹਾਂ ਨੂੰ ਬੀ.ਏ.ਸੀ. ਦੀ ਮੀਟਿੰਗ ਵਿਚ ਇਕ ਡਿਬੇਟ ਤੇ 55 ਮਿੰਟ ਅਲਾਓ ਕੀਤੇ ਸੀ। 9 ਮਿੰਟ ਅਕਾਲੀ ਦਲ ਨੂੰ ਮਿਲੇ ਪਰ ਉਹ 16 ਮਿੰਟ ਬੋਲੇ। ਆਮ ਆਦਮੀ ਪਾਰਟੀ ਦੇ ਅਲਾਟਿਡ ਟਾਈਮ ਵਿਚੋਂ ਹਾਲੇ ਇਕ ਘੰਟੇ ਤੋਂ ਵੱਧ ਸਮਾਂ ਪਿਆ ਹੈ।

**ਮਾਨਯੋਗ ਸਪੀਕਰ :** 2 ਘੰਟੇ 38 ਮਿੰਟ ਪਏ ਹਨ।

**ਮੁੱਖ ਮੰਤਰੀ:** ਹਾਂ ਜੀ, ਸਪੀਕਰ ਸਾਹਿਬ, ਮੈਂ ਦਿੱਲੀ ਦੀ ਪਾਰਲੀਮੈਂਟ ਵਿਚ ਵੀ ਇਨ੍ਹਾਂ ਨੂੰ ਦੇਖਿਆ ਹੈ, ਇਹ ਥੋਹੜਾ ਚਿਰ ਬੋਲ ਕੇ ਚਲੇ ਜਾਂਦੇ ਹਨ ਤੇ 10-15 ਮਿੰਟਾਂ ਬਾਅਦ ਪਾਣੀ-ਪੁਣੀ ਪੀ ਕੇ ਫਿਰ ਆ ਜਾਂਦੇ ਹਨ। ਸੋ, ਇਨ੍ਹਾਂ ਦਾ ਆਉਣਾ ਜਾਣਾ ਲੱਗਿਆ ਰਹਿਣਾ ਹੈ। ਆਪਾਂ ਪੰਜਾਬ ਦੇ ਲੋਕਾਂ ਦੇ ਹੱਕ ਵਿਚ ਕੋਈ ਕੰਮ ਕਰੀਏ। ਅਸੀਂ ਐਂਟੀ ਗੈਂਗਸਟਰ ਟਾਸਕ ਫੋਰਸ ਨੂੰ ਬਿਨਾ ਕਿਸੇ ਡਰ ਅਤੇ ਭੇਦ ਭਾਵ ਦੇ ਗੈਂਗਸਟਰਾਂ ਨਾਲ ਕਿਸੇ ਵੀ ਤਰ੍ਹਾਂ ਦਾ ਲਿਹਾਜ਼ ਨਾ ਵਰਤਣ ਦੇ ਸਖਤ ਹੁਕਮ ਦਿੱਤੇ ਹਨ। ਇਸ ਫੋਰਸ ਨੂੰ ਆਧੁਨਿਕ ਸਹੂਲਤਾਂ ਅਤੇ ਸਾਧਨ

ਮੁਹੱਈਆ ਕਰਵਾਏ ਜਾ ਰਹੇ ਹਨ। ਸਰਹੱਦੋਂ ਪਾਰ ਜਿਹੜੇ ਨਸ਼ੇ ਆਉਂਦੇ ਹਨ, ਹਥਿਆਰਾਂ ਦੀ ਤਸਕਰੀ ਨੂੰ ਠੱਲ ਪਾਉਣ ਲਈ ਐਸ.ਟੀ.ਐਫ. ਨੇ ਤਕਨੀਕੀ ਸਹਿਯੋਗ ਵਾਸਤੇ ਜ਼ਿਲ੍ਹਾ ਪੁਲਿਸ, ਖੁਫੀਆ ਵਿੰਗ, ਬੀ.ਐਸ.ਐਫ., ਐਨ.ਸੀ.ਬੀ. ਅਤੇ ਹੋਰ ਏਜੰਸੀਆਂ ਨਾਲ ਤਾਲਮੇਲ ਕਰਕੇ ਵੱਡੀਆਂ ਕਾਰਵਾਈਆਂ ਵਿੱਢੀਆਂ ਹੋਈਆਂ ਹਨ। ਸੂਬੇ ਦੇ ਵਿਚ ਗੈਂਗਸਟਰਾਂ ਦੀਆਂ ਗਤੀਵਿਧੀਆਂ ਨੂੰ ਨੱਥ ਪਾਉਣ ਲਈ ਅਸੀਂ ਵਿਟਨੈਸ ਪ੍ਰੋਟੈਕਸ਼ਨ ਬਿਲ ਸਮੇਤ ਅਮਨ ਕਾਨੂੰਨ ਨਾਲ ਸਬੰਧਤ ਵਿਆਪਕ ਪੱਧਰ ਤੇ ਸੁਧਾਰ ਲਿਆਂਦਾ ਹੈ ਅਤੇ ਸਾਡੀਆਂ ਜੇਲਾਂ ਨੂੰ ਅਤਿ ਸੁਰੱਖਿਅਤ ਜੇਲਾਂ ਵੱਜੋਂ ਅੱਪਗ੍ਰੇਡ ਕਰਾਂਗੇ।

ਇਕ ਹੋਰ ਸਭ ਤੋਂ ਵੱਡੀ ਸਮੱਸਿਆ ਬਾਰੇ ਮੈਂ ਹਾਊਸ ਨਾਲ ਵਿਚਾਰ ਸਾਂਝੇ ਕਰਨਾ ਚਾਹੁੰਦਾ ਹਾਂ। ਉਹ ਹੈ ਨਸ਼ਿਆਂ ਦੇ ਵਿਰੁੱਧ ਜੰਗ।ਨਸ਼ਿਆਂ ਦੇ ਖਿਲਾਫ ਕਾਰਵਾਈ ਕਰਨ ਲਈ ਵਿਸ਼ੇਸ਼ ਟਾਸਕ ਫੋਰਸ ਬਣਾਈ ਗਈ ਹੈ ਅਤੇ ਉਨ੍ਹਾਂ ਨੂੰ ਕਾਰਵਾਈ ਕਰਨ ਦੀਆਂ ਸਖਤ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਮੈਂ ਪੁਲਿਸ ਨੂੰ ਵੀ ਸਖਤ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਨਸ਼ਾ ਤਸਕਰਾਂ ਨਾਲ ਸਾਂਝ ਪਾਉਣ ਵਾਲਾ ਕੋਈ ਵੀ ਵਿਅਕਤੀ ਕਿਸੇ ਵੀ ਸੂਰਤ ਵਿਚ ਬਖਸ਼ਿਆ ਨਾ ਜਾਵੇ ਅਤੇ ਪੁਲਿਸ ਨੂੰ ਵੀ ਜ਼ਿੰਮੇਵਾਰ ਬਣਾਇਆ ਹੈ। ਐਸ.ਐਸ.ਪੀ. ਤੇ ਪੁਲਿਸ ਕਮਿਸ਼ਨਰਾਂ ਨੂੰ ਸਖਤ ਹੁਕਮ ਦਿੱਤੇ ਹਨ ਕਿ ਉਹ ਐਸ.ਟੀ.ਐਫ. ਨਾਲ ਮਿਲ ਕੇ ਕੰਮ ਕਰਨ ਅਤੇ ਨਸ਼ਾ ਤਸਕਰੀ ਦੀਆਂ ਵੱਡੀਆਂ ਮੱਛੀਆਂ ਨੂੰ ਫੜਨ। ਪੁਲਿਸ ਅਫਸਰਾਂ ਨੂੰ ਨਿਰਦੇਸ਼ ਦਿੱਤੇ ਗਏ ਹਨ ਕਿ ਨਸ਼ੇ ਦੀ ਲਾਹਨਤ ਨਾਲ ਨਜਿੱਠਣ ਵਿਚ ਜੇਕਰ ਕਿਸੇ ਤਰ੍ਹਾਂ ਦੀ ਢਿੱਲ ਹੋਈ ਤਾਂ ਇਸ ਲਈ ਸਬੰਧਤ ਅਫਸ਼ਰ ਜ਼ਿੰਮੇਵਾਰ ਹੋਣਗੇ। ਸੱਤਾ ਵਿਚ ਆਉਣ ਤੋਂ ਬਾਅਦ ਮੌਜੂਦਾ ਸਰਕਾਰ ਨੇ OOAT ਸੈਂਟਰਾਂ ਦੀ ਗਿਣਤੀ 208 ਤੋਂ ਵਧਾ ਕੇ 500 ਕਰ ਦਿੱਤੀ ਹੈ। ਇਸ ਦਾ ਮੁੱਖ ਮੰਤਵ ਹੈ ਕਿ ਜਿਹੜੇ ਨਸ਼ਾ ਅਡਿਕਟਡ ਹਨ, ਜਿਹੜੇ ਸਮੈਕ ਜਾਂ ਹੈਰੋਇਨ ਦੇ ਨਸ਼ੇ ਤੇ ਲੱਗੇ ਹਨ, ਪਹਿਲਾਂ ਉਨ੍ਹਾਂ ਦਾ ਨਸ਼ਾ ਛੁਡਵਾਇਆ ਜਾਵੇਗਾ ਫਿਰ ਉਨ੍ਹਾਂ ਨੂੰ OOAT ਸੈਂਟਰਾਂ ਵਿਚੋਂ ਕੁੱਝ ਦਵਾਈ ਮਿਲੇਗੀ ਤਾਂ ਕਿ ਫੌਰੀ ਤੌਰ ਤੇ ਉਨ੍ਹਾਂ ਤੇ ਨਸ਼ਾ ਛੱਡਣ ਦਾ ਸਰੀਰਕ ਤੌਰ ਤੇ ਕੋਈ ਅਸਰ ਨਾ ਪਵੇ। ਫਿਰ ਹੌਲੀ-ਹੌਲੀ ਉਹ ਦਵਾਈ ਘਟਾ ਦਿੱਤੀ ਜਾਵੇਗੀ ਤੇ ਫਿਰ ਤੀਜੀ ਲੇਅਰ ਵਿਚ ਉਨ੍ਹਾਂ ਬੇਰੁਜ਼ਗਾਰ ਨੌਜੁਆਨਾਂ ਨੂੰ ਰੁਜ਼ਗਾਰ ਦੇਣ ਦਾ ਪ੍ਰਬੰਧ ਕੀਤਾ ਜਾਵੇਗਾ ਤਾਂ ਕਿ ਉਹ ਦੁਬਾਰਾ ਗਲਤ ਸੰਗਤ ਵੱਲ ਨਾ ਚਲੇ ਜਾਣ।

ਸਪੀਕਰ ਸਾਹਿਬ, ਸਿੱਖਿਆ ਸਾਡੇ ਸਮਾਜ ਦਾ ਅਧਾਰ ਹੈ। ਸਾਡੀ ਸਰਕਾਰ ਸਿੱਖਿਆ ਦੇ ਖੇਤਰ ਵਿਚ ਬਹੁਪੱਖੀ ਸੁਧਾਰ ਲਿਆਉਣ ਲਈ ਵਚਨਬੱਧ ਹੈ। ਸਾਡੇ ਸਰਕਾਰੀ ਸਕੂਲ ਛੇਤੀ ਹੀ ਆਹਲਾ ਮਿਆਰੀ ਸਕੂਲ ਬਣਨਗੇ।

**ਅ.ਕ/ਸੁ.ਜੈ/11.05/25.6.2022**

ਕੁਆਲਿਟੀ ਦੇ ਸਕੂਲ ਬਨਣਗੇ ਅਤੇ ਕੁਆਲਿਟੀ ਦੀ ਐਜੂਕੇਸ਼ਨ ਮਿਲੇਗੀ।ਪੰਜਾਬ ਦੇ ਸਕੂਲਾਂ ਦੇ ਪ੍ਰਿੰਸੀਪਲਾਂ ਨੇ ਜਿਹੜੇ ਆਪਣੇ ਸਕੂਲਾਂ ਲਈ ਸੁਪਨੇ ਦੇਖੇ ਹਨ, ਹੁਣ ਇਨ੍ਹਾਂ ਨੂੰ ਹਕੀਕੀ ਰੂਪ ਦੇ ਵਿੱਚ ਤਬਦੀਲ ਕੀਤਾ ਜਾਵੇਗਾ। ਬੱਚਿਆਂ ਨੂੰ ਮਿਆਰੀ ਸਿੱਖਿਆ ਦੇਣ ਲਈ ਨਾ ਸਿਰਫ ਸਰਕਾਰੀ ਸਕੂਲਾਂ ਦਾ ਕਾਇਆ-ਕਲਪ ਕੀਤਾ ਜਾਵੇਗਾ ਸਗੋਂ ਪ੍ਰਾਈਵੇਟ ਸਕੂਲਾਂ ਵੱਲੋਂ ਲਈ ਜਾਂਦੀ ਅਨਾਪ-ਸ਼ਲਾਪ ਫੀਸ ਨੂੰ ਵੀ ਨਿਯਮ-ਬੱਧ ਕੀਤਾ ਜਾਵੇਗਾ ਜਿਸ ਨਾਲ ਉਹ ਚਾਲੂ ਅਕਾਦਮਿਕ ਸਾਲ ਦੇ ਵਿੱਚ ਫੀਸ ਆਪ-ਹੁਦਰੇ ਢੰਗ ਨਾਲ ਨਾ ਵਧਾ ਸਕਣ। ਜਿਹੜੇ ਸਕੂਲ ਫੀਸ ਐਕਟ 2016 ਦਾ ਉਲੰਘਣ ਕਰਦੇ ਹੋਏ ਫੜੇ ਗਏ ਉਨ੍ਹਾਂ ਦੀ NOC ਰੱਦ ਕੀਤੀ ਜਾਵੇਗੀ ਅਤੇ ਨਾਲ ਹੀ ਉਨ੍ਹਾਂ ਨੂੰ ਇੱਕ ਲੱਖ ਰੁਪਏ ਦਾ ਜੁਰਮਾਨਾ ਵੀ ਲਗਾਇਆ ਜਾਵੇਗਾ। ਸਕੂਲਾਂ ਨੂੰ ਸਖਤ ਨਿਰਦੇਸ਼ ਦਿੱਤੇ ਗਏ ਹਨ ਕਿ ਬੱਚਿਆਂ ਦੇ ਮਾਤਾ ਪਿਤਾ ਨੂੰ ਕਿਸੇ ਵਿਸ਼ੇਸ਼ ਦੁਕਾਨ ਤੋਂ ਕਿਤਾਬਾਂ ਜਾਂ ਵਰਦੀਆਂ ਖਰੀਦਣ ਲਈ ਮਜਬੂਰ ਨਾ ਕੀਤਾ ਜਾਵੇ। ਉਸ ਇਲਾਕੇ ਦੀਆਂ ਜਿਹੜੀਆਂ 5-7 ਵਰਦੀਆਂ/ਕਿਤਾਬਾਂ ਦੀਆਂ ਜੋ ਦੁਕਾਨਾਂ ਹਨ ਉਨ੍ਹਾਂ ਦੀ ਲਿਸਟ ਜਾਰੀ ਕੀਤੀ ਜਾਵੇ ਤਾਂ ਕਿ ਮਾਪੇ ਮਜਬੂਰ ਨਾ ਹੋਣ ਕਿ ਇਸੇ ਇੱਕ ਦੁਕਾਨ ਤੋਂ ਹੀ ਬੱਚਿਆਂ ਦੀਆਂ ਕਿਤਾਬਾਂ ਜਾਂ ਵਰਦੀਆਂ ਲੈਣੀਆਂ ਹਨ। ਮਾਪੇ ਜਿੱਥੋਂ ਮਰਜ਼ੀ ਵਰਦੀਆਂ ਜਾਂ ਕਿਤਾਬਾਂ ਲੈ ਸਕਣ, ਜਿੱਥੋਂ ਉਨ੍ਹਾਂ ਨੂੰ ਚੰਗਾ ਲੱਗੇ।

ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਹੀ ਪਤਾ ਹੈ ਕਿ ਅਧਿਆਪਕ ਬੱਚਿਆਂ ਨੂੰ ਮਿਆਰੀ ਸਿੱਖਿਆ ਪ੍ਰਦਾਨ ਕਰਨ ਦਾ ਕੇਂਦਰ ਬਿੰਦੂ ਹਨ ਪਰ ਇਹ ਵੀ ਵੇਖਿਆ ਗਿਆ ਹੈ ਕਿ ਸਮੇਂ-ਸਮੇਂ ਦੀਆਂ ਸਰਕਾਰਾਂ ਨੇ ਉਨ੍ਹਾਂ ਨੂੰ ਅਣਗੌਲਿਆਂ ਕੀਤਾ ਹੈ। ਖਾਲੀ ਪੋਸਟਾਂ ਪੰਜਾਬ ਸਰਕਾਰ, ਆਮ ਆਦਮੀ ਪਾਰਟੀ ਦੀ ਸਰਕਾਰ ਭਰੇਗੀ। 5994 ਈ.ਟੀ.ਟੀ ਅਧਿਕਆਪਕਾਂ ਦੀਆਂ ਅਤੇ 8393 ਪ੍ਰੀ ਪ੍ਰਾਇਮਰੀ ਅਧਿਆਪਕਾਂ ਦੀ ਭਰਤੀ ਦੀ ਪ੍ਰਕਿਰਿਆ ਜਾਰੀ ਹੈ। ਅਧਿਆਪਕਾਂ ਨੂੰ ਕੇਵਲ ਐਜੂਕੇਸ਼ਨ ਦਾ ਕੰਮ ਦਿੱਤਾ ਜਾਵੇਗਾ। ਬਿਨਾਂ ਐਜੂਕੇਸ਼ਨ ਤੋਂ ਕੋਈ ਹੋਰ ਕੰਮ ਅਧਿਆਪਕਾਂ ਤੋਂ ਨਹੀਂ ਲਿਆ ਜਾਵੇਗਾ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਆਪਾਂ ਦੇਖਦੇ ਹੀ ਰਹੇ ਹਾਂ ਕਿ ਜਨਗਣਨਾ ਵੀ ਅਧਿਆਪਕਾਂ ਤੋਂ ਕਰਵਾ ਲੈਂਦੇ ਹਨ, ਕੋਈ ਹੋਰ ਚਿੱਠੀ ਪੱਤਰ ਭਿਜਵਾਉਣ ਲਈ ਵੀ ਉਨ੍ਹਾਂ ਦੀ ਡਿਊਟੀਆਂ ਲਗਾ ਦਿੱਤੀਆਂ ਜਾਂਦੀਆਂ ਹਨ। ਅਧਿਆਪਕਾਂ ਦੀਆਂ ਕਰੋਨਾ ਵੇਲੇ ਬਾਰਡਰਾਂ ਤੇ ਡਿਊਟੀਆਂ ਲਗਾਈਆਂ ਗਈਆਂ ਕਿ ਤੁਸੀਂ ਚੈੱਕ ਕਰਨਾ ਹੈ ਕਿ out of State ਜਿਹੜੇ ਵਾਹਨ ਆ ਰਹੇ ਹਨ, ਕੀ ਉਨ੍ਹਾਂ ਵਿੱਚ ਕੋਈ ਕਰੋਨਾ ਪੀੜਤ ਤਾਂ ਨਹੀਂ ਹੈ। ਜੇਕਰ ਅਧਿਆਪਕ ਦਾ ਧਿਆਨ ਸਿਰਫ ਪੜਾਉਣ ਤੇ ਹੋਵੇਗਾ ਤਾਂ ਹੀ ਉਹ ਪੜ੍ਹਾਏਗਾ ਨਹੀਂ ਤਾਂ ਪੜ੍ਹਾਈ ਤੋਂ ਇਲਾਵਾ ਜਿਹੜੇ ਕੰਮ ਹਨ ਉਨ੍ਹਾਂ ਤੇ ਅਧਿਆਪਕ ਦਾ

ਸਾਰਾ ਸਮਾਂ ਲੱਗ ਜਾਂਦਾ ਹੈ। ਪੰਜਾਬ ਦੀ ਸਰਕਾਰ ਇਹ ਵਚਨਬੱਧ ਹੈ ਕਿ ਟੀਚਰਾਂ ਤੋਂ ਸਿਰਫ ਟੀਚਿੰਗ ਦਾ ਕੰਮ ਲਿਆ ਜਾਵੇਗਾ, ਹੋਰ ਕੋਈ ਕੰਮ ਨਹੀਂ ਲਿਆ ਜਾਵੇਗਾ।

ਸਪੀਕਰ ਸਾਹਿਬ, ਤੁਸੀਂ ਇਸ ਗੱਲ ਨਾਲ ਸਹਿਮਤ ਹੋਵੋਗੇ ਕਿ ਅਧਿਆਪਕਾਂ ਦੀ ਟਰੇਨਿੰਗ ਨੂੰ ਮੁੜ ਵਿਉਂਤਣ ਦੀ ਲੋੜ ਹੈ ਕਿਉਂਕਿ ਪਲ ਪਲ ਤੇ ਦੁਨੀਆ ਅਪਗਰੇਡ ਹੋ ਰਹੀ ਹੈ। ਟੀਚਰਾਂ ਨੂੰ ਪੜਾਉਣ ਦੇ ਤਰੀਕੇ ਵੀ ਬਦਲ ਚੁੱਕੇ ਹਨ। ਇਸ ਦੇ ਲਈ ਵਿਸ਼ਵ ਦੇ ਵਿੱਚ ਬਿਹਤਰੀਨ ਸਿੱਖਿਆ ਤਕਨੀਕਾਂ ਹਾਸਲ ਕੀਤੀਆਂ ਜਾਣਗੀਆਂ। ਨਵੀਂ ਦਿੱਲੀ ਦੇ ਵਿੱਚ ਯੂ.ਐਸ ਐਂਬੈਸੀ ਦੇ ਖੇਤਰੀ ਅੰਗਰੇਜ਼ੀ ਭਾਸ਼ਾ ਦੇ ਦਫਤਰ ਨਾਲ ਰਲ ਕੇ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਅਧਿਆਪਕਾਂ ਦੇ ਇੱਕ ਸਮੂਹ ਨੂੰ ਜੋ ਕੇ ਤਕਰੀਬਨ 50 ਦੇ ਲਗਭਗ ਹਨ, ਨੂੰ ਸਿਖਲਾਈ ਦੇਣ ਜਾ ਰਹੇ ਹਾਂ। ਯੂ.ਐਸ ਅੰਬੈਸੀ ਨਾਲ ਗੱਲ ਹੋ ਗਈ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਸੀਂ upgraded techniques/technology/ਤਰੀਕੇ ਯੂਜ਼ ਕਰਾਂਗੇ। ਫਿਰ ਉਹ ਆ ਕੇ ਆਪਣੇ colleagues ਨੂੰ ਵੀ ਇਸ ਬਾਰੇ ਦੱਸਣਗੇ ਅਤੇ ਉਸ technique ਨਾਲ ਬੱਚਿਆਂ ਨੂੰ ਪੜ੍ਹਾਇਆ ਜਾਵੇਗਾ। ਆਉਣ ਵਾਲੇ ਸਮੇਂ ਵਿੱਚ ਅਧਿਆਪਕਾਂ ਨੂੰ ਦੇਸ਼/ਵਿਦੇਸ਼ ਦੇ ਵਿੱਚ ਬਿਹਤਰੀਨ ਸਿਖਲਾਈ ਦੀਆਂ ਟਰੇਨਿੰਗ ਲੈਣ ਵਾਸਤੇ ਭੇਜਿਆ ਜਾਵੇਗਾ। ਉਚੇਰੀ ਸਿੱਖਿਆ ਵਿੱਚ ਸਾਡੇ ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਮਿਆਰੀ ਸਿੱਖਿਆ ਮੁਹਈਆ ਕਰਵਾਉਣ ਤੇ ਧਿਆਨ ਦਿੱਤਾ ਜਾਵੇਗਾ। ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਅਧਿਆਪਕਾਂ ਨੂੰ ਛੇਤੀ ਹੀ UGC ਦੇ pay scale ਦਿੱਤੇ ਜਾਣਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਸਪੀਕਰ ਸਾਹਿਬ, ਨੌਜਵਾਨ ਮੁੰਡੇ ਕੁੜੀਆਂ ਨੂੰ ਵਿਦੇਸ਼ਾਂ ਵਿੱਚ ਜਾਣ ਤੋਂ ਰੋਕਣ ਲਈ Technical Education ਬਹੁਤ ਵੱਡਾ ਯੋਗਦਾਨ ਪਾ ਸਕਦੀ ਹੈ। ਇਸ ਮੰਤਵ ਨਾਲ ਨੌਜਵਾਨ ਨੂੰ ਮਿਆਰੀ ਸਿੱਖਿਆ ਮੁਹਈਆ ਕਰਵਾਉਣ ਲਈ 19 ਸਰਕਾਰੀ ਆਈ.ਟੀ.ਆਈਜ਼ ਖੋਲ੍ਹੀਆਂ ਜਾ ਰਹੀਆਂ ਹਨ। ਕੱਲ੍ਹ ਸਰਦਾਰ ਕੁਲਵੰਤ ਜੀ ਨੇ ਸਵਾਲ ਲਗਾਇਆ ਸੀ, ਇਸ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ 19 ਦੇ ਵਿੱਚ ਇਸ ਤਰੀਕੇ ਨਾਲ ਲੋਕੇਸ਼ਨ ਹੋਵੇਗੀ ਕਿ ਇਨ੍ਹਾਂ ਦਾ ਹਲਕਾ ਵੀ ਸਾਰਾ ਕਵਰ ਹੋ ਜਾਵੇਗਾ, 10-15 ਕਿਲੋਮੀਟਰ ਦੀ ਰੇਂਜ ਦੇ ਵਿੱਚ ਕਵਰ ਕਰ ਲਿਆ ਜਾਵੇਗਾ।

ਸਪੀਕਰ ਸਾਹਿਬ, 5400 ਨੌਜਵਾਨਾਂ ਨੂੰ ਸਵੈ-ਰੁਜ਼ਗਾਰ ਦੇ ਮੌਕੇ ਮੁਹੱਈਆ ਹੋਣਗੇ। ਸਪੀਕਰ ਸਾਹਿਬ, ਬੱਚਾ ਇੱਥੋਂ ਬਾਹਰ ਕਿਉਂ ਜਾਂਦਾ ਹੈ। ਮਾਪੇ ਉਸ ਨੂੰ ਇੱਥੋਂ ਬਾਹਰ ਭੇਜਣ ਦੇ ਇੱਛੁਕ ਕਿਉਂ ਹਨ। ਇਸ ਦੇ 2-3 ਕਾਰਨ ਹਨ। ਸਭ ਤੋਂ ਵੱਡਾ ਕਾਰਨ ਹੈ, ਬੇਰੁਜ਼ਗਾਰੀ। ਡਿਗਰੀਆਂ ਤਾਂ ਲੈ ਲਈਆਂ ਪਰ ਡਿਗਰੀਆਂ ਲੈ ਕੇ ਘਰੇ

ਮੁੜ ਆਏ। ਪਿਛਲੀਆਂ ਸਰਕਾਰਾਂ ਨੇ ਡਿਗਰੀਆਂ ਲੈ ਕੇ ਗਏ ਨੌਕਰੀਆਂ ਮੰਗਣ ਗਇਆਂ ਨੂੰ ਲਾਠੀਚਾਰਜ ਦਿੱਤੇ, ਪਾਣੀ ਦੀ ਬਾਂਛੜਾ,

11.10 / 25.06.2022 ਤਰਲੋਚਨ ਸਿੰਘ / ਅਭਿਸ਼ੇਕ ਗੌਤਮ

ਦਿੱਤੀਆਂ, ਪੱਗਾਂ ਲਾਹੀਆਂ, ਚੁੰਨੀਆਂ ਲਾਹੀਆਂ। ਦੂਜਾ ਕਾਰਨ ਇਹ ਹੈ ਕਿ ਨਸ਼ੇ ਵੀ ਅਵੇਲੇਬਲ ਹਨ। ਫਿਰ ਮਾਪੇ ਕਹਿੰਦੇ ਕਿ ਪੁੱਤ ਜੇ ਤੂੰ ਇੱਥੇ ਬੇਰੁਜ਼ਗਾਰ ਰਹੇਂਗਾ ਤਾਂ ਗਲਤ ਸੰਗਤ ਵਿੱਚ ਪੈ ਜਾਵੇਗਾ। ਪੁੱਤ ਇਸ ਤਰ੍ਹਾਂ ਕਰ ਕਿ ਜਿੰਨੇ ਮਰਜ਼ੀ ਪੈਸੇ ਲੱਗ ਜਾਣ, ਮਾਂ ਦੀਆਂ ਵਾਲੀਆਂ ਵਿਕ ਜਾਣ, ਜ਼ਮੀਨ ਵਿਕ ਜਾਵੇ ਪਰ ਤੂੰ ਆਈਲੈਟਸ ਕਰਕੇ ਜਾਹ। ਉੱਥੇ ਜਾ ਕੇ ਉਹ ਕੋਈ ਜਾਣ ਸਾਰ ਹੀ ਕੰਮ ਤੇ ਨਹੀਂ ਲੱਗ ਜਾਂਦੇ। ਉੱਥੇ ਜਾ ਕੇ ਬਹੁਤ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਜਿਵੇਂ ਕਿ ਮੌਸਮ ਹੋਰ ਹੈ, ਭਾਸ਼ਾ ਹੋਰ ਹੈ, ਕਲਚਰ ਹੋਰ ਹੈ। ਉਹ ਜਾਣਾ ਨਹੀਂ ਚਾਹੁੰਦੇ ਪਰ ਮਜਬੂਰੀ ਲੈ ਕੇ ਜਾ ਰਹੀ ਹੈ। ਜਿਹੜੇ ਪੜ੍ਹਨ ਜਾਂਦੇ ਹਨ ਜਾਂ ਮਾਸਟਰਜ਼ ਦੀ ਡਿਗਰੀ ਕਰਨ ਜਾਂਦੇ ਹਨ, ਉਨ੍ਹਾਂ ਲਈ ਕੋਈ ਰੋਕ ਨਹੀਂ ਹੈ। ਪਰ ਅਸੀਂ ਇਸ ਗੱਲ ਤੋਂ ਚਿੰਤਤ ਹਾਂ ਕਿ ਕਈਆਇਲੈਟਸ ਕਰਕੇ ਬਾਹਰ ਜਾਂਦੇ ਹਨ ਅਤੇ ਵਾਪਸ ਨਹੀਂ ਆਉਂਦੇ। ਉਨ੍ਹਾਂ ਨੂੰ ਦੋ ਸਾਲਾਂ ਬਾਅਦ ਪੀ.ਆਰ. ਮਿਲ ਜਾਂਦੀ ਹੈ ਅਤੇ ਆਪਣੇ ਮਾਪਿਆਂ ਨੂੰ ਵੀ ਉੱਥੇ ਹੀ ਬੁਲਾ ਲੈਂਦੇ ਹਨ ਅਤੇ ਘਰ ਖਾਲੀ ਹੋ ਜਾਂਦਾ ਹੈ। ਅਸੀਂ ਪੰਜਾਬ ਦੇ ਨੌਜਵਾਨਾਂ ਨੂੰ, ਪੰਜਾਬ ਦੇ ਨੌਜਵਾਨ ਮੁੰਡੇ ਕੁੜੀਆਂ ਨੂੰ, ਜਿਹੜੇ ਪੜ੍ਹੇ ਲਿਖੇ ਹਨ, ਉਨ੍ਹਾਂ ਨੂੰ ਉਨ੍ਹਾਂ ਦੀਆਂ ਡਿਗਰੀਆਂ ਮੁਤਾਬਕ ਬਿਨਾ ਕਿਸੇ ਸਿਫਾਰਸ਼ ਤੋਂ ਰੋਜ਼ਗਾਰ ਦੇਵਾਂਗੇ। 25000 ਆਸਾਮੀਆਂ ਲਈ ਇਸ਼ਤਿਹਾਰ ਕੱਢ ਦਿੱਤਾ ਹੈ ਅਤੇ ਅੱਗੇ ਆਉਣ ਵਾਲੇ ਦਿਨਾਂ ਵਿੱਚ ਰੋਜ਼ਗਾਰ ਦੇ ਹੋਰ ਹਜ਼ਾਰਾਂ ਮੌਕੇ ਆਉਣਗੇ। ਇਹ ਨਹੀਂ ਹੋਵੇਗਾ ਕਿ ਪੀ.ਐਚ.ਡੀ. ਕਰਕੇ ਕੋਈ ਪੀਅਨ ਲੱਗੇਗਾ ਜਾਂ ਐਮ.ਐਸ.ਸੀ. ਕਰਕੇ ਕੋਈ ਇਸ ਤਰ੍ਹਾਂ ਦੀ ਜੌਬ ਮਿਲੇਗੀ ਜਿਹੜੀ ਕਿ ਤੁਹਾਡੀ ਡਿਗਰੀ ਮੁਤਾਬਕ ਨਹੀਂ ਹੋਵੇਗੀ। ਇਸ ਤਰ੍ਹਾਂ ਮੈਂਟਲੀ ਟਾਰਚਰ ਨਹੀਂ ਕੀਤਾ ਜਾਵੇਗਾ। ਪੰਜਾਬ ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ ਡਿਗਰੀਆਂ ਮੁਤਾਬਕ ਨੌਕਰੀਆਂ ਮਿਲਣਗੀਆਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅਸੀਂ ਯੂਨੀਵਰਸਿਟੀਆਂ ਅਤੇ ਕਾਲਜਾਂ ਨੂੰ ਅਪਗਰੇਡ ਕਰ ਰਹੇ ਹਾਂ ਤਾਂ ਕਿ ਬਰੇਨ ਡਰੇਨ ਰੋਕਿਆ ਜਾ ਸਕੇ ਅਤੇ ਚੰਗੇ ਚੰਗੇ ਦਿਮਾਗਾਂ ਨੂੰ ਵਿਦੇਸ਼ਾਂ ਵਿੱਚ ਜਾਣ ਤੋਂ ਰੋਕਿਆ ਜਾ ਸਕੇ।

ਆਈ.ਟੀ.ਆਈਜ਼. ਬਾਰੇ ਅਸੀਂ ਇੰਡਸਟਰੀਜ਼ ਵਾਲਿਆਂ ਨਾਲ ਮੀਟਿੰਗਾਂ ਕੀਤੀਆਂ ਹਨ। ਉਨ੍ਹਾਂ ਨੇ ਆਈ.ਟੀ.ਆਈਜ਼. ਵਿੱਚ ਆਪਣੀ ਇੰਡਸਟਰੀਜ਼ ਨਾਲ ਸਬੰਧਤ 44 ਨਵੇਂ ਕੋਰਸ ਸ਼ੁਰੂ ਕਰਵਾਉਣ ਦੇ ਸੁਝਾਅ ਦਿੱਤੇ ਹਨ, ਜਿਹੜੇ ਕਿ ਉਨ੍ਹਾਂ ਦੇ ਕੰਮ ਆਉਣਗੇ।ਉਨ੍ਹਾਂ ਨੇ ਸੁਝਾਅ ਦਿੱਤਾ ਹੈ ਕਿ ਆਈ.ਟੀ.ਆਈਜ਼. ਵਿੱਚ ਇਹ ਕੋਰਸ ਪੜ੍ਹਾਏ ਜਾਣ ਕਿਉਂਕਿ ਉਨ੍ਹਾਂ ਨੂੰ ਅਜਿਹੇ ਕੋਰਸਾਂ ਵਾਲੇ ਇੰਜੀਨੀਅਰ, ਟੈਕਨੀਸ਼ੀਅਨ ਬੈਂਗਲੂਰ, ਗੁੜਗਾਉਂ

ਜਾਂ ਇੱਧਰੋਂ ਉੱਧਰੋਂ ਲਿਆਉਣੇ ਪੈਂਦੇ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਪੰਜਾਬ ਵਿੱਚ ਹੀ ਇਸ ਤਰ੍ਹਾਂ ਕੋਰਸਾਂ ਵਾਲੇ ਨੌਜਵਾਨ ਮੁੰਡੇ ਕੁੜੀਆਂ ਹੋਣ ਅਤੇ ਉਹ ਇੱਥੇ ਹੀ ਕੰਮ ਕਰ ਸਕਣ। ਸੋ, ਅਸੀਂ ਇੰਡਸਟਰੀਜ਼ ਨਾਲ ਮਿਲ ਕੇ ਆਈ.ਟੀ.ਆਈਜ਼. ਨੂੰ ਅਟੈਚ ਕਰਕੇ ਨੌਜਵਾਨਾਂ ਲਈ ਨਵੇਂ ਸਕਿੱਲਡ ਕੋਰਸਿਜ਼ ਸ਼ੁਰੂ ਕਰ ਰਹੇ ਹਾਂ।

ਸੂਬਾ ਸਰਕਾਰ ਪੰਜਾਬ ਦੀਆਂ ਵੱਖ ਵੱਖ ਥਾਵਾਂ ਤੇ 7 ਨਵੇਂ Institute for Training of Trainers ITOT ਇੰਸਟੀਚਿਊਟ ਵੀ ਅਸੀਂ ਸ਼ੁਰੂ ਕਰਨ ਜਾ ਰਹੇ ਹਾਂ।ਅਸੀਂ ਟੈਕਨੀਕਲ ਐਜੂਕੇਸ਼ਨ ਵਿੱਚ ਸੂਬੇ ਵਿੱਚ Boiler Attendant Course ਵੀ Apprenticeship/Trade ਵਜੋਂ ਸ਼ੁਰੂ ਕਰਨ ਜਾ ਰਹੇ ਹਾਂ। ਇਸ Apprenticeship ਅਧੀਨ 15000 ਨੌਜਵਾਨਾਂ ਨੂੰ ਟਰੇਨਿੰਗ ਦਿੱਤੀ ਜਾਵੇਗੀ। ਜਿਵੇਂ ਮੈਂ ਕੱਲ੍ਹ ਵੀ ਕਿਹਾ ਸੀ ਕਿ ਅਸੀਂ ਨੌਜਵਾਨਾਂ ਨੂੰ Job Seekers ਨਹੀਂ Job Providers ਬਣਾਉਣਾ ਚਾਹੁੰਦੇ ਹਾਂ।

**HEALTH**

ਸਪੀਕਰ ਸਾਹਿਬ, ਸੂਬੇ ਦੇ ਲੋਕਾਂ ਨੂੰ ਤੰਦਰੁਸਤ ਮਨ ਅਤੇ ਤੰਦਰੁਸਤ ਵਿਚਾਰ ਦੀ ਲੋੜ ਹੈ।ਅਸੀਂ ਮਿਆਰੀ ਸਿਹਤ ਸਹੂਲਤਾਂ ਵਾਸਤੇ ਵਚਨਬੱਧ ਹਾਂ। ਸਾਡਾ ਮੰਤਵ ਹੈ ਕਿ ਚੰਗੀਆਂ ਸਿਹਤ ਸਹੂਲਤਾਂ ਹਰ ਘਰ ਨੂੰ ਜ਼ਮੀਨੀ ਪੱਧਰ ਤੇ ਦੋ ਤਿੰਨ ਕਿਲੋਮੀਟਰ ਦੇ ਘੇਰੇ ਵਿੱਚ ਹੀ ਮਿਲ ਜਾਣ। ਅਸੀਂ ਸ਼ਹਿਰਾਂ ਵਿੱਚ ਮੁਹੱਲਾ ਕਲੀਨਿਕ ਅਤੇ ਪੇਂਡੂ ਖੇਤਰਾਂ ਵਿੱਚ ਪਿੰਡ ਕਲੀਨਿਕ ਖੋਲ੍ਹਣ ਜਾ ਰਹੇ ਹਾਂ ਤਾਂ ਜੋ ਲੋਕਾਂ ਨੂੰ ਮਿਆਰੀ ਸਿਹਤ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਸਕਣ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਕਲੀਨਿਕ ਸੂਬੇ ਦੇ ਢਾਂਚੇ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਮੀਲ ਪੱਥਰ ਸਾਬਤ ਹੋਣਗੇ।

ਸਪੀਕਰ ਸਾਹਿਬ, ਦੇਸ਼ ਦੀ 75 ਵੀਂ ਆਜ਼ਾਦੀ ਦੀ ਵਰ੍ਹੇਗੰਢ ਨੂੰ ਮੁੱਖ ਰੱਖਦੇ ਹੋਏ ਪਹਿਲੇ ਪੜਾਅ ਵਿੱਚ 75 world class ਮੁਹੱਲਾ ਕਲੀਨਿਕ ਖੋਲ੍ਹੇ ਜਾਣਗੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਕਲੀਨਿਕ ਦੂਰ ਦੁਰਾਡੇ ਦੇ ਇਲਾਕਿਆਂ ਵਿੱਚ ਸਥਾਪਿਤ ਹੋਣਗੇ, ਜੋ ਕਿ ਲੋਕਾਂ ਦੀ ਪਹੁੰਚ ਤੋਂ ਦੂਰ ਨਹੀਂ ਹੋਣਗੇ। ਉੱਥੇ ਮੁਫਤ ਦਵਾਈਆਂ ਅਤੇ ਮੁਫਤ ਇਲਾਜ ਹੋਇਆ ਕਰੇਗਾ।

ਸਾਡੀ ਸਰਕਾਰ ਜੱਚਾ ਅਤੇ ਬੱਚਾ ਦੋਵਾਂ ਦੀ ਦੇਖਭਾਲ ਕਰਨ ਲਈ ਵਚਨਬੱਧ ਹੈ। ਇਸ ਲਈ ਅਸੀਂ 7 ਨਵੇਂ ਜੱਚਾ ਬੱਚਾ ਸਿਹਤ ਕੇਂਦਰਾਂ ਦੀ ਗੁਰਦਾਸਪੁਰ, ਨਾਭਾ, ਪੱਟੀ, ਰਾਏਕੋਟ, ਸ੍ਰੀ ਮੁਕਤਸਰ ਸਾਹਿਬ, ਤਲਵੰਡੀ ਸਾਬੋ ਅਤੇ ਡੇਰਾਬੱਸੀ ਵਿਖੇ ਉਸਾਰੀ ਨੂੰ ਪ੍ਰਵਾਨਗੀ ਦੇ ਦਿੱਤੀ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ 7 ਜੱਚਾ ਬੱਚਾ ਕੇਂਦਰ ਬਿਲਕੁਲ ਲੇਟੈਸਟ ਸੁਵਿਧਾਵਾਂ ਨਾਲ ਲੈਸ ਖੋਲ੍ਹੇ ਜਾਣਗੇ। (ਥੰਪਿੰਗ)

ਸੂਬਾ ਸਰਕਾਰ ਨੇ ਵੱਡਾ ਉਪਰਾਲਾ ਕਰਦਿਆਂ 2950 ਸਬ ਸੈਂਟਰਾਂ ਨੂੰ ਤੰਦਰੁਸਤ ਪੰਜਾਬ ਸਿਹਤ ਕੇਂਦਰਾਂ ਵਜੋਂ ਅਪਗਰੇਡ ਕਰਨ ਦਾ ਫ਼ੈਸਲਾ ਲਿਆ ਹੈ।

ਮ/ ਅ.ਗ./ 11.15/ 25.06.2022 1.

ਅਸੀਂ ਸੀ.ਐਚ.ਸੀ. ਅਤੇ ਪੀ.ਐਚ.ਸੀ. ਨੂੰ ਵੀ ਆਉਣ ਵਾਲੇ ਦਿਨਾਂ ਵਿੱਚ ਫਾਈਵ ਸਟਾਰ ਰੇਟਿੰਗ ਤੇ ਅਪਗ੍ਰੇਡ ਕਰਾਂਗੇ। (ਥੰਪਿੰਗ)

ਮੇਰੀ ਸਰਕਾਰ ਸੂਬੇ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਨੂੰ ਮਕਾਨ ਮੁਹੱਈਆ ਕਰਾਉਣ ਲਈ ਯਤਨਸ਼ੀਲ ਹੈ। ਆਉਣ ਵਾਲੇ ਦਿਨਾਂ ਵਿੱਚ ਵੱਖ-ਵੱਖ ਪੜਾਵਾਂ ਤੇ ਇਨ੍ਹਾਂ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਲਈ 25,000 ਮਕਾਨ ਬਣਾਉਣ ਦੀ ਤਜਵੀਜ਼ ਹੈ। (ਥੰਪਿੰਗ) ਇਹ ਮਕਾਨ ਉਸ ਤਰ੍ਹਾਂ ਦੇ ਨਹੀਂ ਹੋਣਗੇ ਜਿਨ੍ਹਾਂ ਵਿੱਚ ਅੱਗੇ ਤਾਂ ਇੱਟਾਂ ਲੱਗੀ ਜਾਣ ਤੇ ਪਿੱਛੇ-ਪਿੱਛੇ ਤੋਂ ਢਹਿ ਜਾਂਦੇ ਹਨ। ਇੱਥੇ ਸੀਮਿੰਟ, ਇੱਟ ਦੀ ਪੂਰੀ ਕੁਆਲਿਟੀ ਚੈੱਕ ਹੋਵੇਗੀ ਔਰ ਪਰਾਪਰ ਨਕਸ਼ਾ ਬਣਾਇਆ ਜਾਵੇਗਾ ਤਾਂ ਕਿ ਜਿਹੜੇ ਲੋਕ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਹਨ, ਉਨ੍ਹਾਂ ਨੂੰ ਵੀ ਇਹ ਮਹਿਸੂਸ ਹੋਵੇ ਕਿ ਸਾਡਾ ਵੀ ਘਰ ਹੈ ਤੇ ਸਾਡਾ ਘਰ ਵੀ ਵੈੱਲ ਪਲਾਨਡ ਹੈ। ਇਹ ਨਹੀਂ ਹੋਵੇਗਾ ਕਿ ਦੋ ਇੱਟਾਂ ਇੱਧਰਲੇ ਪਾਸੇ ਲਾ ਦਿੱਤੀਆਂ ਤੇ ਦੋ ਇੱਟਾਂ ਦੂਜੇ ਪਾਸੇ ਲਾ ਦਿੱਤੀਆਂ। ਅਸੀਂ ਬਿਲਕੁਲ ਨਕਸ਼ੇ ਬਣਵਾ ਰਹੇ ਹਾਂ ਤੇ ਜਿਹੜਾ ਨਕਸ਼ਾ ਪਾਸ ਹੋਵੇਗਾ ਉਹੀ ਨਕਸ਼ਿਆਂ ਦੇ ਆਧਾਰ ਤੇ ਹੀ ਘਰ ਪਾਏ ਜਾਣਗੇ।

ਅਣ-ਅਧਿਕਾਰਤ ਕਲੋਨੀਆਂ ਦੀ ਚੈਕਿੰਗ ਲਈ ਸਖਤ ਉਪਰਾਲੇ ਕੀਤੇ ਜਾ ਰਹੇ ਹਨ। ਸਾਰੀਆਂ ਸਬੰਧਿਤ ਅਥਾਰਟੀਆਂ ਲਈ ਜਨਤਕ ਸ਼ਿਕਾਇਤ ਨਿਵਾਰਣ ਪ੍ਰਣਾਲੀ ਸਬੰਧੀ ਪੋਰਟਲ ਲਾਗੂ ਕੀਤਾ ਗਿਆ ਹੈ ਜਿਸ ਤੇ ਪ੍ਰਾਪਤ ਹੋਈਆਂ ਸ਼ਿਕਾਇਤਾਂ ਦਾ ਨਿਬੇੜਾ ਆਨਲਾਈਨ ਹੀ ਹੋਵੇਗਾ। ਸ਼ਹਿਰੀ ਯੋਜਨਾਬੰਦੀ ਸੂਬੇ ਦੇ ਵਿਕਾਸ ਲਈ ਅਹਿਮ ਲੋੜ ਹੈ। ਪੰਜਾਬ ਦੇ ਬਾਕੀ ਰਹਿੰਦੇ ਸ਼ਹਿਰਾਂ ਲਈ ਮਾਸਟਰ ਪਲਾਨ ਦੋ ਤੋਂ ਤਿੰਨ ਸਾਲਾਂ ਵਿੱਚ ਮੁਕੰਮਲ ਕਰ ਲਿਆ ਜਾਵੇਗਾ।

ਪੰਜਾਬ ਦੀ ਬਹੁਤ ਵੱਡੀ ਰੀੜ ਦੀ ਹੱਡੀ ਖੇਤੀ ਹੈ। ਮੇਰੀ ਸਰਕਾਰ ਨੇ ਇੱਕ ਸਾਲ ਵਿੱਚ ਤੀਜੀ ਫਸਲ ਵਜੋਂ ਮੂੰਗੀ ਨੂੰ ਉਤਸ਼ਾਹਿਤ ਕੀਤਾ। ਲੋਕਾਂ ਨੂੰ ਬੇਨਤੀ ਕੀਤੀ ਕਿ ਮੂੰਗੀ ਬੀਜੋ ਤੇ ਅਸੀਂ ਤੁਹਾਨੂੰ 7275 ਰੁਪਏ ਪ੍ਰਤੀ ਕੁਇੰਟਲ ਐਮ.ਐਸ.ਪੀ. ਦਿਆਂਗੇ। ਇਸ ਨਾਲ ਕਿਸਾਨਾਂ ਨੂੰ ਪ੍ਰਤੀ ਏਕੜ ਤੀਹ ਹਜ਼ਾਰ ਰੁਪਏ ਦੀ ਵਾਧੂ ਆਮਦਨ ਹੋਵੇਗੀ। ਮੈਨੂੰ ਦੱਸਦਿਆਂ ਬੜੀ ਖੁਸ਼ੀ ਹੋ ਰਹੀ ਹੈ ਕਿ ਇਸ ਵਾਰੀ ਮੂੰਗੀ ਦੀ ਕਾਸ਼ਤ 54363 ਏਕੜ ਦੇ ਰਕਬੇ ਤੋਂ ਵੱਧ ਕੇ 1,28,495 ਏਕੜ ਹੋ ਗਈ ਹੈ। (ਥੰਪਿੰਗ) ਇਸੇ ਤਰ੍ਹਾਂ ਫਸਲੀ ਵਿਭਿੰਨਤਾ ਨੂੰ ਹੋਰ ਉਤਸ਼ਾਹਿਤ ਕਰਨ ਲਈ ਆਉਣ ਵਾਲੇ ਦਿਨਾਂ ਵਿੱਚ ਦਾਲਾਂ, ਮੱਕੀ, ਨਰਮਾ, ਤੇਲ ਦੇ ਬੀਜਾਂ ਦੇ ਰਕਬੇ ਨੂੰ

ਵਧਾਇਆ ਜਾਵੇਗਾ ਜਿਸ ਨਾਲ ਧਰਤੀ ਹੇਠਲਾ ਪਾਣੀ ਵੀ ਬਚੇਗਾ ਤੇ ਉਸ ਦੇ ਨਾਲ-ਨਾਲ ਮਿੱਟੀ ਦੀ ਗੁਣਵੱਤਾ ਵੀ ਸੁਧਰੇਗੀ। ਇਸ ਸੰਦਰਭ ਵਿੱਚ ਝੋਨੇ ਦੀ ਸਿੱਧੀ ਬਿਜਾਈ ਲਈ 1500 ਰੁਪਏ ਪ੍ਰਤੀ ਏਕੜ ਦੀ ਸਬਸਿਡੀ ਇੱਕ ਹੋਰ ਵੱਡਾ ਇਤਿਹਾਸਕ ਕਦਮ ਹੈ। ਮੈਨੂੰ ਇਹ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ ਲੋਕ ਮੋਢੇ ਨਾਲ ਮੋਢਾ ਜੋੜ ਕੇ ਪਾਣੀ ਨੂੰ ਬਚਾਉਣ ਲਈ ਕੰਮ ਕਰ ਰਹੇ ਹਨ। ਇਸ ਸਾਲ 25,985 ਕਿਸਾਨਾਂ ਨੇ ਲਗਭਗ 20 ਲੱਖ ਏਕੜ ਤੋਂ ਜ਼ਿਆਦਾ ਝੋਨੇ ਦੀ ਸਿੱਧੀ ਬਿਜਾਈ ਕੀਤੀ ਹੈ, ਜਿਸ ਨਾਲ ਪਾਣੀ ਵੀ ਬਚਿਆ ਹੈ, ਇਸ ਨਾਲ ਕਿਸਾਨਾਂ ਨੂੰ ਉਤਸ਼ਾਹ ਵੀ ਮਿਲਿਆ ਹੈ ਕਿ 1500 ਰੁਪਏ ਪ੍ਰਤੀ ਏਕੜ ਵੀ ਮਿਲਿਆ ਹੈ। ਬਹੁਤ ਸਾਰੇ ਐਨ.ਆਰ.ਆਈਜ਼ ਨੇ ਵੀ ਸਹਾਇਤਾ ਕੀਤੀ ਹੈ। ਕਿਸੇ ਨੇ ਕਿਹਾ ਹੈ ਕਿ ਜੇ ਸਾਡੇ ਪਿੰਡ ਕੋਈ ਸਿੱਧੀ ਬਿਜਾਈ ਕਰੇਗਾ ਤਾਂ 1500/- ਰੁਪਏ ਏਕੜ ਦੇ ਹਿਸਾਬ ਨਾਲ ਅਸੀਂ ਵੀ ਦਿਆਂਗੇ। ਕਿਸੇ ਨੇ ਠੇਕੇ ਵਿੱਚੋਂ ਘਟਾ ਲਿਆ ਕਿ ਮੈਂ ਠੇਕਾ ਘੱਟ ਕਰ ਲਵਾਂਗਾ ਪਰ ਸਿੱਧੀ ਬੀਜੋ। ਸੋ, ਇਹ ਲੋਕਾਂ ਦੇ ਸਹਿਯੋਗ ਤੋਂ ਬਿਨਾਂ ਇਹ ਸਕੀਮ ਕਾਮਯਾਬ ਨਹੀਂ ਹੋਣੀ ਸੀ। ਲੋਕਾਂ ਨੇ ਬਹੁਤ ਸਹਿਯੋਗ ਦਿੱਤਾ ਹੈ।

ਪੰਜਾਬ ਵਿੱਚ ਛੋਟੇ ਤੇ ਸੀਮਾਂਤ ਕਿਸਾਨਾਂ ਦੀ ਗਿਣਤੀ ਆਉਣ ਵਾਲੇ ਸਮੇਂ ਵਿੱਚ ਵੱਧਣ ਦੀ ਉਮੀਦ ਹੈ ਕਿਉਂਕਿ ਜ਼ਮੀਨਾਂ ਘੱਟ ਰਹੀਆਂ ਹਨ, ਇਸ ਕਰਕੇ ਭਵਿੱਖ ਵਿੱਚ ਕਿਸਾਨਾਂ ਲਈ ਖੇਤੀਬਾੜੀ ਲਾਹੇਵੰਦ ਧੰਦਾ ਰਹਿਣ ਦੇ ਚਾਂਸ ਨਹੀਂ ਬਣਦੇ ਜਾਂਦੇ ਹਨ ਜਦਕਿ ਇਹ ਪਹਿਲਾਂ ਹੀ ਲਾਹੇਵੰਦ ਧੰਦਾ ਨਹੀਂ ਰਿਹਾ ਹੈ। ਸੋ, Farmer Producer Organization Scheme ਇਹੋ ਜਿਹੀ ਸਥਿਤੀ ਵਿੱਚ ਬਿਹਤਰ ਆਮਦਨ ਦੇ ਕੇ ਕਿਸਾਨਾਂ ਨੂੰ ਇੱਕ ਵਧੀਆ ਸਥਿਤੀ ਦੇ ਸਕਦੀ ਹੈ। ਇਹ ਪ੍ਰੋਡਿਊਸਰ ਇਕੱਠੇ ਹੋ ਕੇ ਵਧੀਆ ਮੁਨਾਫਾ ਕਮਾ ਸਕਦੇ ਹਨ। ਖੇਤੀਬਾੜੀ ਨੂੰ ਆਧੁਨਿਕ ਤੇ ਡਿਜੀਟਲਾਈਜ਼ ਬਣਾਉਣ ਦੀ ਲੋੜ ਹੈ। ਇਸ ਮੰਤਵ ਲਈ ਕਿਸਾਨਾਂ ਦੇ ਡਾਟਾਬੇਸ ਦਾ ਜ਼ਮੀਨ ਦੇ ਰਿਕਾਰਡ ਦਾ ਮਿਲਾਨ ਕੀਤਾ ਜਾ ਰਿਹਾ ਹੈ ਤਾਂ ਜੋ ਸਬਸਿਡੀ ਦੇ ਫਾਇਦੇ ਹੋਰ ਪਾਰਦਰਸ਼ਤਾ ਨਾਲ ਕਿਸਾਨਾਂ ਨੂੰ ਮਿਲ ਸਕਣ ਤੇ ਅਸਲੀ ਕਿਸਾਨਾਂ ਤੱਕ ਪਹੁੰਚ ਸਕਣ। ਬੀਜ, ਖਾਦ, ਕੀਟਨਾਸ਼ਕ ਦੇ ਉਤਪਾਦਨਾਂ ਤੋਂ ਲੈ ਕੇ ਕਿਸਾਨਾਂ ਤੱਕ ਪਹੁੰਚ ਉਤੇ ਬਹੁਤ ਨਿਗ੍ਹਾ ਰੱਖੀ ਜਾ ਰਹੀ ਹੈ ਤੇ ਇੱਕ ਪੋਰਟਲ ਫਿਕਸ ਕੀਤਾ ਜਾ ਰਿਹਾ ਹੈ ਕਿਉਂਕਿ ਨਕਲੀ ਬੀਜ ਤੋਂ ਹੀ ਸਾਰੀ ਬਿਮਾਰੀ ਸ਼ੁਰੂ ਹੋ ਜਾਂਦੀ ਹੈ, ਫਿਰ ਉਸ ਨੂੰ ਨਕਲੀ ਖਾਦ ਮਿਲਦੀ ਹੈ, ਨਕਲੀ ਕੀਟਨਾਸ਼ਕ ਮਿਲਦੀ ਹੈ ਫਿਰ ਉੱਥੇ ਤਾਂ ਕੀ ਉਗੇਗਾ ਜਿੱਥੇ ਸਾਰਾ ਕੁਝ ਨਕਲੀ ਹੀ ਹੈ। ਸੋ, ਅਸੀਂ ਇਹ ਬਿਲਕੁਲ ਬਾਜ਼ ਵਾਲੀ ਅੱਖ ਰੱਖ ਰਹੇ ਹਾਂ ਕਿ ਬੀਜ ਕਿੱਥੋਂ-ਕਿੱਥੋਂ ਆ ਰਹੇ ਹਨ, ਕਿੱਥੋਂ-ਕਿੱਥੋਂ ਖਾਦਾਂ ਜਾ ਰਹੀਆਂ ਹਨ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਰ, ਪੁਆਇੰਟ ਆਫ ਆਰਡਰ। ਸਰ, ਸੀ.ਐਮ. ਸਾਹਿਬ ਆਪਣੀ ਗੱਲ ਰੱਖ ਰਹੇ ਹਨ। ਉਸ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੂੰਗੀ ਵਿੱਚ ਥੋੜ੍ਹੀ ਦਿੱਕਤ ਆ ਰਹੀ ਹੈ। ਕੱਲ੍ਹ ਵੀ ਇਹ ਗੱਲ ਹੋਈ ਸੀ ਪਰ ਤੁਸੀਂ ਇੱਥੇ ਮੌਜੂਦ ਨਹੀਂ ਸੀ। ਇਸ ਲਈ ਇਸ ਨੂੰ ਜ਼ਰੂਰ ਮਾਨੀਟਰ ਕਰੋ। ਮੰਡੀਆਂ ਵਿੱਚ ਵੀ ਕਾਫੀ ਕਿਸਾਨਾਂ ਨੂੰ ਪ੍ਰੋਬਲਮ ਆਈ ਹੈ। ਠੀਕ ਹੈ ਕਿ ਤੁਸੀਂ ਉਪਰਾਲਾ ਕੀਤਾ ਤੇ ਇਸ ਦਾ ਲੋਕਾਂ ਨੂੰ ਫਾਇਦਾ ਮਿਲ ਰਿਹਾ ਹੈ ਪਰ ਅਜੇ ਦਿੱਕਤ ਹੈ।

ਸ.ਸ.-ਹ.ਸ./11:20/25.06.2022

ਦੂਸਰਾ ਇੱਕ ਕੱਲ੍ਹ ਸੁਝਾਅ ਸਿੱਧੀ ਬਿਜਾਈ ਦਾ ਰੱਖਿਆ ਗਿਆ ਸੀ, ਆਪਾਂ ਕੱਲ੍ਹ ਵੀ ਗੱਲ ਕੀਤੀ ਸੀ, ਉਹ ਗੱਲ ਮੇਰੀ ਅਧੂਰੀ ਹੀ ਰਹਿ ਗਈ ਸੀ। ਮੇਰੀ ਇੱਕ ਬੇਨਤੀ ਹੈ ਜੀ। ਚਲੋ ਹੁਣ ਤਾਂ ਸੀਜ਼ਨ ਲੰਘ ਗਿਆ ਹੈ, ਅਗਲੀ ਵਾਰ ਇੱਕ ਮੀਟਿੰਗ ਬੁਲਾਓ, ਉਸ ਵਿੱਚ ਸਾਰੀਆਂ ਕਿਸਾਨ ਜਥੇਬੰਦੀਆਂ ਅਤੇ ਜਿਹੜੇ ਕਿਸਾਨ ਜਿਸ ਤਰ੍ਹਾਂ ਮੈਂ ਲੁਧਿਆਣਾ ਜ਼ਿਲ੍ਹੇ ਵਿੱਚ ਸਭ ਤੋਂ ਜ਼ਿਆਦਾ ਸਿੱਧੀ ਬਿਜਾਈ ਕੀਤੀ ਹੈ, ਪੰਜ ਸਾਲਾਂ ਤੋਂ ਸਿੱਧੀ ਬਿਜਾਈ ਕਰਦਾ ਆ ਰਿਹਾ ਹਾਂ। ਬਹੁਤ ਵਧੀਆ ਉਪਰਾਲਾ ਹੈ, ਇਸ ਤੋਂ ਬਿਨਾਂ ਪੰਜਾਬ ਬਚਣਾ ਨਹੀਂ, ਪਾਣੀ ਬਚਣਾ ਨਹੀਂ ਲੇਕਿਨ ਅਗਲੇ ਸਾਲ ਅਸੀਂ ਸਾਰਿਆਂ ਦੀ ਸਲਾਹ ਦੇ ਨਾਲ ਕੱਦੂ ਤੇ 50% ਬੈਨ ਲਗਾਈਏ, ਜੇ ਕਿਸੇ ਜ਼ਿਮੀਂਦਾਰ ਕੋਲ 10 ਏਕੜ ਹੈ ਤਾਂ ਉਹ ਪੰਜ ਏਥਡ, ਰਾਇ ਨਾਲ, ਕੰਪਲਸਰੀ ਕਰੀਏ, ਧੱਕੇ ਨਾਲ ਨਹੀਂ, ਸਾਰਿਆਂ ਨੂੰ ਭਰੋਸੇ ਵਿੱਚ ਲਿਆ ਜਾਵੇ। ਫਿਰ ਅਗਲੇ ਸਾਲ 75% ਤੇ ਉਸ ਤੋਂ ਬਾਅਦ ਅਸੀਂ ਇਸ ਨੂੰ 100% ਬੈਨ ਕਰੀਏ ਤਾਂ ਹੀ ਪੰਜਾਬ ਦਾ ਬਹੁਤ ਫਾਇਦਾ ਹੋ ਸਕਦਾ ਹੈ। ਸਭ ਤੋਂ ਅਹਿਮ ਮਸਲਾ ਪੰਜਾਬ ਦਾ ਪਾਣੀ ਬਚਾਉਣਾ ਹੈ। ਤੁਸੀਂ ਐਫਰਟਸ ਕਰ ਰਹੇ ਹੋ, ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ ਅਤੇ ਆਉਣ ਵਾਲੇ ਸਮੇਂ ਵਿੱਚ ਅਸੀਂ ਰਲ-ਮਿਲ ਕੇ ਹੋਰ ਕੰਮ ਕਰੀਏ।

**ਮੁੱਖ ਮੰਤਰੀ :** ਤੁਹਾਡੇ ਸੁਝਾਅ ਨੋਟ ਕਰ ਲਏ ਗਏ ਹਨ ਜੀ ਕਿਉਂਕਿ ਤੁਸੀਂ ਖੁਦ ਸਿੱਧੀ ਬਿਜਾਈ ਕਰਦੇ ਹੋ ਅਤੇ ਤੁਹਾਨੂੰ ਸਮੱਸਿਆਵਾਂ ਦਾ ਹੱਲ ਵੀ ਪਤਾ ਹੈ। ਸੋ, ਆਉਣ ਵਾਲੇ ਸੀਜ਼ਨ ਵਾਸਤੇ ਅਸੀਂ ਮਿਲ ਬੈਠ ਕੇ ਸਿਰ ਜੋੜ ਕੇ ਕੰਮ ਕਰਾਂਗੇ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਝਾੜ ਵੀ ਪੂਰਾ ਹੈ ਜੀ, ਸਗੋਂ ਵੱਧ ਹੈ।

**ਮੁੱਖ ਮੰਤਰੀ:** ਇੱਕ ਅੱਧਾ ਕੁਇੰਟਲ ਵੱਧ ਹੀ ਹੈ ਔਰ ਉਸ ਦਾ ਅੱਗੇ ਕਣਕ ਨੂੰ ਫਾਇਦਾ ਹੁੰਦਾ ਹੈ ਕਿਉਂਕਿ ਪਾਣੀ ਧਰਤੀ ਦੇ ਵਿੱਚ ਸਿੰਮ ਜਾਂਦਾ ਹੈ। ਆਪਾਂ ਸਿਰ ਜੋੜ ਕੇ ਬੈਠਾਂਗੇ ਤਾਂ ਕਿ ਕੋਈ ਇਸ ਤਰ੍ਹਾਂ ਦਾ ਫੈਸਲਾ ਲਿਆ ਜਾਵੇ ਜੋ ਕਿ ਸਟੇਕ-ਹੋਲਡਰਜ਼ ਨੂੰ ਪੁੱਛੇ ਬਿਨਾਂ ਨਹੀਂ ਹੋਣਾ ਚਾਹੀਦਾ। ਸੋ, ਅਸੀਂ ਉਨ੍ਹਾਂ ਨੂੰ ਵੀ ਨਾਲ ਲੈ ਕੇ

ਮੀਟਿੰਗ ਕਰਾਂਗੇ, ਅਸੀਂ ਸਾਰੇ ਬੈਠਾਂਗੇ, ਤੁਸੀਂ ਆਪਣੇ ਤਜਰਬੇ ਉੱਥੇ ਸਾਂਝੇ ਕਰਿਓ। ਤੁਹਾਡਾ ਬਹੁਤ ਚੰਗਾ ਸੁਝਾਅ ਹੈ, ਧੰਨਵਾਦ ਜੀ।

ਆਉਣ ਵਾਲੇ ਸਮੇਂ ਵਿੱਚ ਸੱਤ ਹਜ਼ਾਰ ਡੇਅਰੀ ਯੂਨਿਟ ਸਥਾਪਿਤ ਕੀਤੇ ਜਾਣਗੇ। ਡੇਅਰੀ ਸੈਕਟਰ ਦੀ ਉੱਨਤੀ ਨਾਲ ਨੌਜਵਾਨਾਂ ਨੂੰ ਸਵੈ-ਰੁਜ਼ਗਾਰ ਦੇ ਮੌਕੇ ਮਿਲਣਗੇ। ਸਪੀਕਰ ਸਾਹਿਬ, ਜੇ ਆਪਾਂ ਥੋੜ੍ਹਾ ਜਿਹਾ 30-40 ਸਾਲ ਪਿੱਛੇ ਚਲੇ ਜਾਈਏ ਤਾਂ ਜੁਆਇੰਟ ਫੈਮਲੀ ਹੁੰਦੀ ਸੀ। ਇੱਕ ਭਰਾ ਸਰਕਾਰੀ ਟੀਚਰ ਲੱਗਿਆ ਹੁੰਦਾ ਸੀ ਤੇ ਇੱਕ ਭਰਾ ਖੇਤੀ ਕਰਦਾ ਹੁੰਦਾ ਸੀ, ਇਕੱਠੇ ਰਹਿੰਦੇ ਹੁੰਦੇ ਸੀ। ਇੱਕ ਭਰਾ ਰੋਡਵੇਜ਼ ਵਿੱਚ ਡਰਾਈਵਰ ਜਾਂ ਕੰਡਕਟਰ ਹੁੰਦਾ ਸੀ ਤੇ ਇੱਕ ਭਰਾ ਖੇਤੀ ਕਰਦਾ ਸੀ, ਇੱਕ ਭਰਾ ਕਿਤੇ ਕਲਰਕ ਲੱਗਿਆ ਹੁੰਦਾ ਸੀ ਤੇ ਦੂਜਾ ਖੇਤੀ ਕਰਦਾ ਹੁੰਦਾ ਸੀ। ਜੇ ਕਿਤੇ ਰੱਬ ਨਾ ਕਰੇ ਕੋਈ ਬੇਮੌਸਮੀ ਬਰਸਾਤ ਜਾਂ ਗੜੇ ਪੈ ਗਏ, ਫਸਲ ਨੁਕਸਾਨੀ ਗਈ ਤਾਂ ਜਿਹੜਾ ਭਰਾ ਨੌਕਰੀ ਕਰਦਾ ਹੈ, ਉਸ ਦੀ ਤਨਖਾਹ ਨਾਲ ਘਰ ਦਾ ਗੁਜ਼ਾਰਾ ਆਸਾਨੀ ਨਾਲ ਲੰਘ ਜਾਂਦਾ ਸੀ, ਕੋਈ ਖਾਸ ਫਰਕ ਨਹੀਂ ਪੈਂਦਾ ਸੀ। ਹੁਣ ਕੀ ਹੋਇਆ ਹੈ ਜੀ? ਹੁਣ ਜਦੋਂ ਹੀ ਕੋਈ ਭਰਾ, ਕੋਈ ਡਿਗਰੀ ਜਾਂ ਕੋਈ ਨੌਕਰੀ ਲੈਂਦਾ ਹੈ ਤਾਂ ਸਿੱਧਾ ਹੀ ਸ਼ਹਿਰ ਵਿੱਚ ਬੱਚਿਆਂ ਨੂੰ ਨਾਲ ਲੈ ਕੇ ਜਾਂਦਾ ਹੈ ਕਿ ਬੱਚੇ ਪੜ੍ਹਾ ਲਈਏ। ਜਿਹੜਾ ਪਿੰਡ ਵਾਲਾ ਭਰਾ ਹੈ, ਉਹ 100% ਖੇਤੀ ਤੇ ਆਧਾਰਿਤ ਰਹਿ ਗਿਆ। ਅੱਧੇ ਘੰਟੇ ਦੀ ਬੇਮੌਸਮੀ ਬਰਸਾਤ ਜਾਂ ਗੜੇ ਉਸ ਦੀ ਸਾਰੀ ਕਬੀਲਦਾਰੀ ਨੂੰ ਲੀਹ ਤੋਂ ਲਾਹ ਕੇ ਰੱਖ ਦਿੰਦੀ ਹੈ। ਅਸੀਂ ਚਾਹੁੰਦੇ ਹਾਂ ਕਿ ਕਿਸਾਨ ਦੇ ਬੇਟੇ, ਬੇਟੀ ਜਾਂ ਕਿਸਾਨ ਦੇ ਪਰਿਵਾਰ ਦੇ ਕੋਈ ਹੋਰ ਮੈਂਬਰ ਨੂੰ ਖੇਤੀ ਤੋਂ ਬਿਨਾਂ ਵੀ ਇਨਕਮ ਆਵੇ। ਚਾਹੇ ਪ੍ਰਤੀ ਦਿਨ ਹੋਵੇ, ਚਾਹੇ ਪ੍ਰਤੀ ਮਹੀਨਾ ਹੋਵੇ, ਉਹ ਕੰਮ ਕਰਨ ਨੂੰ ਤਿਆਰ ਹਨ। ਅਸੀਂ ਮਿਹਨਤੀ ਲੋਕ ਹਾਂ। ਸੋ, ਕੁਝ ਇਸ ਤਰ੍ਹਾਂ ਦੇ ਕੰਮ ਹਨ, ਜਿਸ ਨਾਲ ਖੇਤੀ ਤੋਂ ਇਲਾਵਾ ਹੋਰ ਕੰਮ ਤੋਂ ਇਨਕਮ ਆਵੇ, ਅਸੀਂ ਇਸ ਚੀਜ਼ ਨੂੰ ਬੜਾਵਾ ਦੇਵਾਂਗੇ।

ਬਾਕੀ ਸਹਿਕਾਰਤਾ ਵਿਭਾਗ ਹੈ, ਖੇਤੀਬਾੜੀ ਲਾਗਤਾਂ ਘਟਾਉਣ ਵਾਸਤੇ, ਮੁੱਢਲੀਆਂ ਸਹਿਕਾਰੀ ਸੁਸਾਇਟੀਆਂ ਦੇ ਪੱਧਰ ਤੇ ਸਬਸਿਡੀ ਵਾਲੇ ਰੇਟਾਂ ਤੇ ਵੱਡੀ ਪੂੰਜੀ ਲਾਗਤ ਵਾਲਾ ਬੁਨਿਆਦੀ ਢਾਂਚਾ ਕਾਇਮ ਕੀਤਾ ਜਾਵੇਗਾ। ਖੇਤੀਬਾੜੀ ਦੇ ਸੰਦਾਂ ਦੀ ਵਰਤੋਂ ਅਤੇ ਕੋਆਪਰੇਟਿਵ ਮਸ਼ੀਨਰੀ, ਟਰੈਕਟਰ ਐਪਲੀਕੇਸ਼ਨ ਵੀ ਵਿਕਸਿਤ ਕਰਾਂਗੇ ਕਿਉਂਕਿ ਹੁਣ ਕੀ ਹੋਇਆ ਹੈ? ਹੁਣ 20 ਕਿੱਲਿਆਂ ਵਾਲੇ ਕੋਲ ਵੀ ਉਹੀ ਟਰੈਕਟਰ ਹੈ, 5 ਕਿੱਲਿਆਂ ਵਾਲੇ ਕੋਲ ਵੀ ਉਹੀ ਟਰੈਕਟਰ ਹੈ। ਜਦ ਕਿ ਜੇ ਦੋਵੇਂ ਕਲੱਬ ਕਰ ਦੇਈਏ, 25 ਕਰ ਦੇਈਏ ਫਿਰ ਵੀ ਇੱਕੋ ਟਰੈਕਟਰ। ਇਸੇ ਕਰਕੇ ਮੋਗੇ ਵਰਗੇ ਸ਼ਹਿਰ ਵਿੱਚ ਹਰ ਮਹੀਨੇ ਬਹੁਤ ਵੱਡੀਆਂ-ਵੱਡੀਆਂ ਟਰੈਕਟਰਾਂ ਦੀਆਂ ਮੰਡੀਆਂ ਲੱਗਦੀਆਂ ਹਨ, ਬਿਲਕੁਲ ਨਵੇਂ ਟਰੈਕਟਰ ਵਿਕਣ ਆਉਂਦੇ ਹਨ। ਇਸ ਦਾ ਕਾਰਨ ਇਹ ਹੋ

ਗਿਆ ਕਿ ਆੜ੍ਹਤੀਆਂ ਨਾਲ ਸਬੰਧ ਵਿਗੜ ਗਏ ਹਨ। ਧੀ ਦਾ ਵਿਆਹ ਕਰਨਾ ਹੈ, ਕਰਜ਼ਾ ਕਿਤੋਂ ਮਿਲ ਨਹੀਂ ਰਿਹਾ ਤਾਂ ਜ਼ਮੀਨ ਦੇ ਕਾਗਜ਼ ਦੇ ਕੇ ਇੱਕ ਨਵਾਂ ਟਰੈਕਟਰ ਲੈ ਲਓ। 10 ਦਿਨਾਂ ਬਾਅਦ ਲੱਖ, ਦੋ ਲੱਖ ਦਾ ਘਾਟਾ ਪਾ ਕੇ ਉਹ ਟਰੈਕਟਰ ਵੇਚ ਦਿਓ, ਕੈਸ਼ ਵਿੱਚ ਪੈਸਾ ਆਵੇਗਾ, ਧੀ ਦਾ ਵਿਆਹ ਹੋ ਜਾਵੇਗਾ। ਦੇਖਦੇ ਰਹਾਂਗੇ, ਕਿਸ਼ਤਾਂ ਭਰਦੇ ਰਹਾਂਗੇ। ਸੋ, ਇਹ ਵਰਤਾਰਾ ਹੋ ਰਿਹਾ ਹੈ, ਜ਼ਿਮੀਂਦਾਰ ਆਪ ਦੱਸ ਨਹੀਂ ਰਿਹਾ ਪਰ ਇਹ ਹੋ ਰਿਹਾ ਹੈ। ਸੋ, ਇਸ ਨੂੰ ਰੋਕਣ ਲਈ ਅਸੀਂ ਕੋਆਪਰੇਟਿਵ ਸੁਸਾਇਟੀਆਂ ਨੂੰ ਜਿਊਂਦੀਆਂ ਕਰਾਂਗੇ। ਟਰੈਕਟਰ ਉੱਥੋਂ ਮਿਲਣ, ਖਾਦਾਂ ਉੱਥੋਂ ਹੀ ਮਿਲਣ, ਕੀਟਨਾਸ਼ਕ ਉੱਥੋਂ ਹੀ ਮਿਲਣ। ਉਸ ਦਾ ਸਾਰਾ ਖਰਚਾ ਲਿਖ ਲਿਆ ਜਾਵੇ, ਜਦੋਂ ਮੰਡੀ ਵਿੱਚ ਉਸ ਦੀ ਫਸਲ ਆ ਗਈ ਤਾਂ ਉਸ ਵਿੱਚੋਂ ਕੋਆਪਰੇਟਿਵ ਸੁਸਾਇਟੀ ਦਾ ਖਰਚਾ ਕੱਟ ਕੇ ਬਾਕੀ ਉਸ ਨੂੰ ਦੇ ਦਿੱਤਾ ਜਾਵੇ। ਪਹਿਲਾਂ-ਪਹਿਲਾਂ ਤਾਂ ਉਸ ਨੂੰ ਇਹ ਲੱਗੇਗਾ ਕਿ ਸ਼ਾਇਦ ਕੋਈ ਹੋਰ ਖੇਤੀ ਕਰ ਰਿਹਾ ਹੈ ਪਰ ਨਹੀਂ ਜੇ ਉਸ ਨੂੰ ਕੋਆਪਰੇਟਿਵ ਸੁਸਾਇਟੀ ਤੋਂ ਸਾਰਾ ਕੁਝ ਖੇਤੀ ਦੀ ਪ੍ਰੋਡਕਸ਼ਨ ਦਾ ਸਮਾਨ ਮਿਲ ਜਾਵੇ, ਜਦੋਂ ਪ੍ਰਡੋਕਸ਼ਨ ਵੀ ਵਧੀਆ ਹੋ ਗਈ।

ਗ.ਕੌ./ਹ.ਸ/11.25/25.06.2022

ਤਾਂ ਉਸ ਦਾ ਹੌਸਲਾ ਵੀ ਵਧੇਗਾ ਕਿ ਪਿਛਲੀ ਵਾਰ ਮੈਂ 4 ਸਪਰੇਆਂ ਕੀਤੀਆਂ ਸੀ ਤਾਂ ਵੀ ਏਨੀ ਹੀ ਪ੍ਰੋਡੈਕਸ਼ਨ ਹੋਈ ਸੀ ਅਤੇ ਇਸ ਵਾਰ ਦੋ ਸਪਰੇਆਂ ਕੀਤੀਆਂ ਹਨ ਤਾਂ ਵੀ ਏਨੀ ਹੀ ਹੋਈ ਹੈ। ਸੋ ਇਸ ਤਰ੍ਹਾਂ ਦੇ ਕਿਸਾਨਾਂ ਦੇ ਵਿਸ਼ਵਾਸ ਬਣਾਉਣੇ ਪੈਣਗੇ।

ਬਾਕੀ ਮਾਰਕਫੈੱਡ ਹੈ। ਕਣਕ ਦੀ ਪਿਸਾਈ ਤੋਂ ਲੈ ਕੇ NFSA Scheme ਅਧੀਨ PDS ਲਾਭਪਾਤਰਾਂ ਦੇ ਘਰ ਤੱਕ ਆਟੇ ਦੀ ਵੰਡ ਯਕੀਨੀ ਬਣਾਉਣ ਲਈ ਨੋਡਲ ਏਜੰਸੀ ਬਣਾਈ ਗਈ ਹੈ। ਆਉਣ ਵਾਲੇ ਵਿੱਤੀ ਸਾਲ ਦੌਰਾਨ ਗਿੱਦੜਬਾਹਾ ਵਿੱਚ 150 TPDS ਦੀ ਸਮਰੱਥਾ ਵਾਲਾ ਨਵਾਂ ਕੈਟਲ ਫੀਲਡ ਪਲਾਂਟ ਬਣ ਕੇ ਤਿਆਰ ਹੋ ਜਾਵੇਗਾ। ਇਸ ਸਬੰਧੀ NDB ਨਾਲ ਗੱਲ ਹੋ ਗਈ ਹੈ। ਇੱਕ ਮੈਂ ਆਪਣੇ ਸਾਥੀਆਂ ਨਾਲ ਵੀ ਸਲਾਹ ਕੀਤੀ ਸੀ। ਇਯਾਲੀ ਸਾਹਿਬ ਵੀ ਬੈਠੇ ਹਨ। ਇਯਾਲੀ ਸਾਹਿਬ ਵੀ ਉੱਨਤਕ ਕਿਸਾਨਾਂ ਵਿੱਚੋਂ ਹਨ। ਪੰਜਾਬ ਵਿੱਚ ਬਹੁਤ ਜਗ੍ਹਾ ਤੇ ਸਪੈਸ਼ਲ ਚੀਜ਼ਾਂ ਉੱਗਦੀਆਂ ਹਨ। ਜਿਵੇਂ ਪਠਾਨਕੋਟ ਤੋਂ ਜ਼ਿਆਦਾ ਮਿੱਠੀ ਲੀਚੀ ਹੋਰ ਕਿਤੇ ਵੀ ਨਹੀਂ ਹੈ। ਹੁਸ਼ਿਆਰਪੁਰ, ਅਬੋਹਰ ਫਾਜ਼ਿਲਕਾ ਦਾ ਕਿੰਨੂ ਬਹੁਤ ਕਮਾਲ ਹੈ। ਮੱਕੀ ਹੁਸ਼ਿਆਰਪੁਰ ਵਾਲਾ ਪਾਸਾ ਹੈ। ਆਲੂ ਅਤੇ ਟਮਾਟਰ ਜਲੰਧਰ ਵਾਲੇ ਪਾਸੇ ਹਨ। ਕਿਉਂ ਨਾ ਅਸੀਂ ਪ੍ਰੋਸੈਸਿੰਗ ਪਲਾਂਟ ਲਗਾ ਕੇ ਮਾਰਕਫੈੱਡ ਨੂੰ ਨੋਡਲ ਏਜੰਸੀ ਬਣਾ ਕੇ ਪ੍ਰੋਡੈਕਸ਼ਨ ਆਫ ਪੰਜਾਬ ਜਾਂ ਇਸ ਤਰ੍ਹਾਂ ਦਾ ਕੁਝ ਲਿਖ ਕੇ ਲੀਚੀ ਨੂੰ ਪੈਕ ਕਰਕੇ ਅਮਰੀਕਾ, ਕੈਨੇਡਾ ਦੇ ਸਟੋਰਾਂ ਵਿੱਚ ਸਾਡੀ ਲੀਚੀ ਪਈ ਹੋਵੇ ਤਾਂ ਇਸ ਦਾ ਕਿਸਾਨਾਂ

ਨੂੰ ਬਹੁਤ ਫਾਇਦਾ ਹੋਵੇਗਾ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਸਰਕਾਰ ਨੂੰ ਵੀ ਫਾਇਦਾ ਹੋਵੇਗਾ ਅਤੇ ਮਾਰਕਫੈੱਡ ਵੀ ਘਾਟੇ ਵਿੱਚੋਂ ਨਿਕਲ ਜਾਵੇਗੀ। ਇਸੇ ਤਰ੍ਹਾਂ ਹੀ ਕਿੰਨੂੰ, ਇਸੇ ਤਰ੍ਹਾਂ ਹੀ ਆਲੂ, ਇਸੇ ਤਰ੍ਹਾਂ ਹੀ ਗੰਨਾ, ਸੋ ਅਸੀਂ ਪ੍ਰੋਸੈਸਿੰਗ ਵੱਲ ਧਿਆਨ ਦੇ ਰਹੇ ਹਾਂ ਕਿਉਂਕਿ ਅਗਰੇਰੀਅਨ ਸਟੇਟ ਹੈ। ਪ੍ਰੋਸੈਸਿੰਗ ਪਲਾਂਟ ਵੀ ਲੱਗ ਜਾਣ ਤਾਂ ਸਰਕਾਰ ਅਤੇ ਕਿਸਾਨਾਂ ਨੂੰ ਬਹੁਤ ਜ਼ਿਆਦਾ ਫਾਇਦਾ ਹੋਵੇਗਾ।

ਦੁੱਧ ਦੇ ਉਤਪਾਦਕਾਂ ਦੀ ਮਦਦ ਨਾਲ ਮਿਲਕਫੈੱਡ ਨੇ ਦੁੱਧ ਖਰੀਦਣ ਦਾ ਮੁੱਲ 20 ਰੁਪਏ ਪ੍ਰਤੀ ਕਿੱਲੋ ਫੈਟ ਦੇ ਹਿਸਾਬ ਨਾਲ ਵਧਾ ਦਿੱਤਾ। ਵੇਰਕਾ ਡੇਅਰੀਆਂ ਫਿਰੋਜ਼ਪੁਰ, ਜਲੰਧਰ, ਅਤੇ ਲੁਧਿਆਣੇ ਵਿੱਚ ਨਵੇਂ ਦੁੱਧ ਪ੍ਰੋਸੈਸਿੰਗ ਪਲਾਂਟ ਲਗਾਏ ਜਾ ਰਹੇ ਹਨ। 50 MTPD ਸਮਰੱਥਾ ਵਾਲੇ ਜਿਹੜੇ ਵੇਰਕਾ ਕੈਟਲ ਫੀਲਡ ਹਨ ਉਨ੍ਹਾਂ ਦੇ ਪਲਾਂਟ ਦੀ ਉਸਾਰੀ Ghania **Ka** Banger, ਗੁਰਦਾਸਪੁਰ ਵਿਖੇ ਕੀਤੀ ਜਾ ਰਹੀ ਹੈ। ਮੈਂ ਕਿਸਾਨਾਂ ਨੂੰ ਇੱਕ ਗੱਲ ਕਹਿੰਦਾ ਹਾਂ ਕਿ ਵੇਰਕਾ ਇੱਕ ਅਜਿਹੀ ਚੀਜ਼ ਹੈ ਜੋ ਹਰ ਰੋਜ਼ ਦੀ ਇਨਕਮ ਦੇ ਸਕਦਾ ਹੈ ਜੇਕਰ ਵੇਰਕਾ ਨੂੰ ਅਸੀਂ ਅਪਡੇਟ ਕਰ ਦੇਈਏ। ਦੇਸ਼ ਵਿੱਚ ਦੋ-ਤਿੰਨ ਕੰਪਨੀਆਂ ਹੋਰ ਹਨ ਉਨ੍ਹਾਂ ਦੀ ਐਡ ਵੀ ਆਉਂਦੀ ਹੈ। ਉਹ ਏਨੀ ਦੂਰੋਂ ਆ ਕੇ ਪੰਜਾਬ ਵਿੱਚ ਵੇਚ ਜਾਂਦੇ ਹਨ। ਵੇਰਕਾ ਦੀ ਖੀਰ, ਵੇਰਕਾ ਦਾ ਦੁੱਧ ਅਤੇ ਵੇਰਕਾ ਦੀਆਂ ਪਿੰਨੀਆਂ, ਵੇਰਕਾ ਦਾ ਪਨੀਰ ਆਦਿ ਦੀ ਕੁਆਲਿਟੀ ਦੇਖੀਏ ਭਾਵ ਜਿਸ ਨੇ ਇੱਕ ਵਾਰ ਵੇਰਕਾ ਤੇ ਗੱਡੀ ਖੜ੍ਹੀ ਕਰ ਲਈ ਤਾਂ ਉਹ ਹਰੇਕ ਨੂੰ ਜਾ ਕੇ ਦੱਸਦਾ ਹੈ ਅਤੇ ਉੱਥੇ ਆਪ ਵੀ ਰੁਕਦਾ ਹੈ। ਇਸ ਕਰਕੇ ਵੇਰਕਾ ਨੂੰ ਅਪਡੇਟ ਕੀਤਾ ਜਾਵੇਗਾ ਤਾਂ ਕਿ ਕਿਸਾਨਾਂ ਨੂੰ ਫਾਇਦਾ ਹੋਵੇ। ਪਸ਼ੂ ਪਾਲਣ ਵਿਭਾਗ ਨੂੰ ਫਾਇਦਾ ਹੋਵੇ। ਵਧੀਆ ਕੁਆਲਿਟੀ ਦਾ ਦੁੱਧ ਅਤੇ ਕੁਆਲਿਟੀ ਦੇ ਪ੍ਰੋਡੈਕਟਸ ਵੇਰਕਾ ਵਿੱਚੋਂ ਵਿਕਣ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਚਾਹੇ ਵੇਰਕਾ ਨਾਲ ਜੁੜੀਆਂ ਹੋਈਆਂ ਡੇਅਰੀਆਂ ਹਨ ਅਤੇ ਚਾਹੇ ਕੋਆਪ੍ਰੇਟਿਵ ਸੁਸਾਇਟੀਆਂ ਹਨ। ਪਿਛਲੀ ਸਮੇਂ ਵਿੱਚ ਇਨ੍ਹਾਂ ਵਿੱਚ ਰਾਜਨੀਤੀ ਵੜ ਗਈ। ਉਸ ਰਾਜਨੀਤੀ ਨੇ ਇਨ੍ਹਾਂ ਦਾ ਬੇੜਾ ਗਰਕ ਕਰਕੇ ਰੱਖ ਦਿੱਤਾ। ਜਿਹੜੇ ਮੈਂਬਰ ਡੇਅਰੀ ਨਾਲ ਜੁੜੇ ਹੋਏ ਹਨ ਅਤੇ ਉੱਥੇ ਦੁੱਧ ਪਾਉਂਦੇ ਹਨ ਜਾਂ ਜਿਹੜੇ ਖੇਤੀ ਨਾਲ ਜੁੜੇ ਹੋਏ ਹਨ ਅਤੇ ਐਗਰੀਕਲਚਰ ਸੁਸਾਇਟੀ ਨਾਲ ਲੈਣ ਦੇਣ ਕਰਦੇ ਹਨ। ਉਨ੍ਹਾਂ ਲੋਕਾਂ ਨੂੰ ਬਾਹਰ ਕੱਢ ਕੇ, ਉਨ੍ਹਾਂ ਦੇ ਧੱਕੇ ਨਾਲ ਕਾਗਜ਼ ਰੱਦ ਕਰਕੇ ਪਾਰਟੀਆਂ ਦੇ ਘੜੱਮ ਚੌਧਰੀਆਂ ਨੂੰ ਮੈਂਬਰ ਬਣਾ ਦਿੱਤਾ ਗਿਆ। ਸਾਡੇ ਟਾਈਮ ਵੀ ਅਜਿਹਾ ਹੋਇਆ ਹੋਵੇਗਾ, ਕਾਂਗਰਸ ਵੇਲੇ ਵੀ ਹੋਇਆ ਹੈ। ਉਸ ਨੂੰ ਰਾਜਨੀਤੀ ਤੋਂ ਪਾਸੇ ਕਰਕੇ ਜਿਹੜੇ ਬੰਦੇ ਉਸ ਕਿੱਤੇ ਨਾਲ ਜੁੜੇ ਹੋਏ ਹਨ ਉਨ੍ਹਾਂ ਲਈ ਬਿਲਕੁਲ fair direction ਦੇ ਦਿਉ। ਚਾਹੇ ਕੋਈ ਕਿਸੇ ਵੀ ਪਾਰਟੀ ਨਾਲ ਹੈ ਕਿ ਇੱਥੇ fair ਚੋਣ ਹੋਵੇ। ਬੇੜਾ ਗਰਕ ਹੋ ਚੁੱਕਾ ਹੈ। ਪੰਜਾਬ ਦੇ ਵਿੱਚ ਹਰੀ ਕ੍ਰਾਂਤੀ ਆਈ ਹੈ। ਉਸ ਵਿੱਚ ਸਹਿਕਾਰਤਾ ਦਾ ਬਹੁਤ ਵੱਡਾ ਯੋਗਦਾਨ ਹੈ।

ਜੇਕਰ ਚਿੱਟੀ ਕ੍ਰਾਂਤੀ ਆਈ ਹੈ ਉਸ ਵਿੱਚ ਵੀ ਸਹਿਕਾਰਤਾ ਦਾ ਬਹੁਤ ਵੱਡਾ ਯੋਗਦਾਨ ਹੈ। ਤੁਸੀਂ ਬਦਲਾਅ ਦੀ ਗੱਲ ਕਰਕੇ ਸਰਕਾਰ ਲਿਆਂਦੀ ਹੈ। ਜੇਕਰ ਹੁਣ ਵੀ ਰਵਾਇਤੀ ਕੰਮ ਹੀ ਚੱਲੀ ਗਏ ਤਾਂ ਫਿਰ ਉਹ ਬਦਲਾਅ ਨਹੀਂ ਆ ਸਕਦਾ। ਜੇਕਰ ਪੰਜਾਬ ਦੇ ਭਲੇ ਲਈ ਸਰਕਾਰ ਕੋਈ ਯਤਨ ਕਰਦੀ ਹੈ ਤਾਂ ਅਸੀਂ ਸਹਿਯੋਗ ਦੇਣ ਲਈ ਤਿਆਰ ਹਾਂ। ਸਾਨੂੰ ਸਭ ਨੂੰ ਸਹਿਯੋਗ ਦੇਣਾ ਚਾਹੀਦਾ ਹੈ। ਇਸ ਵੱਲ ਜ਼ਰੂਰ ਗੌਰ ਕਰਿਉ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਮੁੱਖ ਮੰਤਰੀ ਸਾਹਿਬ।

ਕ੍ਰ.ਕ/ਬ.ਸ./11.30/25.06.2022

(ਇਸ ਸਮੇਂ ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ, ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਸੀ.ਐਮ ਸਾਹਿਬ ਬੋਲ ਰਹੇ ਹਨ। ਤੁਸੀਂ ਬੈਠ ਜਾਵੋ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ :** ਸਰ, ਪਲੀਜ਼ ਇੱਕ ਮਿੰਟ ਜੀ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜੇ ਤੁਹਾਡੀ ਇਜਾਜ਼ਤ ਹੋਵੇ ਤਾਂ ਇਨ੍ਹਾਂ ਨੂੰ ਬੋਲਣ ਦਿੱਤਾ ਜਾਵੇ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸੁਖਾਨੰਦ ਜੀ ਬੋਲੋ।

**ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ (ਬਾਘਾ ਪੁਰਾਣਾ):** ਸਰ, ਸੀ.ਐਮ. ਸਾਹਿਬ ਬੜੇ ਹੀ ਸਤਿਕਾਰਯੋਗ ਹਨ, ਇਸ ਲਈ ਮੈਂ ਇਨ੍ਹਾਂ ਤੋਂ ਪਰਮਿਸ਼ਨ ਲੈ ਲਈ ਹੈ ਜੀ। ਇੱਥੇ ਦੋ ਮੁੱਦਿਆਂ ਤੇ ਗੱਲ ਹੋਈ ਹੈ ਜੀ। ਇੱਕ ਕੋਆਪਰੇਟਿਵ ਸੁਸਾਇਟੀਆਂ ਦੀ ਅਤੇ ਇੱਕ ਕੋਆਪਰੇਟਿਵ ਸੁਸਾਇਟੀਆਂ ਦੇ ਇਲੈਕਸ਼ਨਾਂ ਦੀ। ਬਦਲਾਅ ਦੀ ਗੱਲ ਹੋਈ ਹੈ। ਬਹੁਤ ਹੀ ਵਧੀਆ ਗੱਲ ਹੋਈ ਹੈ। ਪਿਛਲੇ ਦਿਨੀਂ ਮੇਰੇ ਹਲਕੇ ਬਾਘੇ ਪੁਰਾਣੇ ਦੇ ਵਿੱਚ ਤਕਰੀਬਨ ਅੱਠ ਇਲੈਕਸ਼ਨਜ਼ ਸੀ। ਮੈਂ ਹਰ ਪਿੰਡ ਵਿੱਚ ਗਿਆ। ਮੈਂ ਲੋਕਾਂ ਨੂੰ ਬੇਨਤੀ ਕੀਤੀ ਕਿ ਆਪਾਂ ਕਾਗਜ਼ ਰੱਦ ਕਰਨ ਵਾਲਾ ਕੰਮ ਨਹੀਂ ਕਰਨਾ। ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਸਾਰੇ ਇਕੱਠੇ ਹੋ ਕੇ ਇਲੈਕਸ਼ਨ ਲੜਨ। ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਲੈਕਸ਼ਨ ਨਾ ਲੜਨ ਬਲਕਿ ਸਰਬਸੰਮਤੀ ਨਾਲ ਫੈਸਲਾ ਲੈਣ। ਮੈਂ ਮਾਣ ਨਾਲ ਕਹਿੰਦਾ ਹਾਂ ਕਿ ਮੇਰੇ ਹਲਕੇ ਦੇ 8 ਪਿੰਡਾਂ ਵਿੱਚੋਂ 7 ਇਲੈਕਸ਼ਨ ਸਰਬਸੰਮਤੀ ਨਾਲ ਹੋਏ। ਸਾਰੀਆਂ ਪਾਰਟੀਆਂ ਦੇ ਬਰਾਬਰ ਨੁਮਾਇੰਦੇ ਹੋਏ। ਸਰ, ਹੁਣ ਕੋਆਪਰੇਟਿਵ ਸੁਸਾਇਟੀਆਂ ਦੀ ਗੱਲ ਕਰਦੇ ਹਾਂ। ਜ਼ਿਲ੍ਹਾ ਮੋਗਾ ਦੀਆਂ ਕੋਆਪਰੇਟਿਵ ਸੁਸਾਇਟੀਆਂ ਸਾਰੇ ਪੰਜਾਬ ਵਿੱਚ ਸਭ ਤੋਂ best ਹਨ। ਉਸ ਦੇ ਵਿੱਚ ਇੱਕ ਮੇਰਾ ਆਪਣਾ ਪਿੰਡ

ਸੁਖਾਨੰਦ ਹੈ। ਸਾਡੀ ਕੋਆਪਰੇਟਿਵ ਸੁਸਾਇਟੀ ਸਾਲ 2007 ਦੇ ਵਿੱਚ India ਦੇ ਵਿੱਚ ਪਹਿਲੇ ਨੰਬਰ ਤੇ ਸੀ। ਉਸ ਤੋਂ ਬਾਅਦ ਪੰਜਾਬ ਦੇ ਵਿੱਚੋਂ ਵੀ ਪਹਿਲੇ ਨੰਬਰ ਤੇ ਰਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇੱਕ ਵਾਰ ਉਹ ਮੇਰੇ ਪਿੰਡ ਦੀ ਕੋਆਪਰੇਟਿਵ ਸੁਸਾਇਟੀ ਜ਼ਰੂਰ ਵਿਜ਼ਿਟ ਕਰਨ। ਸਾਡੇ ਪਿੰਡ ਵਿੱਚ ਆੜ੍ਹਤ ਹੈ। ਉਨ੍ਹਾਂ ਦਾ ਆਪਣਾ ਸ਼ੈਲਰ ਲੱਗਾ ਹੋਇਆ ਹੈ। ਉਨ੍ਹਾਂ ਦਾ ਆਪਣਾ ਕਰਿਆਨਾ ਸਟੋਰ ਹੈ। ਉਨ੍ਹਾਂ ਦੇ ਆਪਣੇ ਕੰਪਿਊਟਰ ਹਨ। 50-50 ਜੋੜੇ ਹਲਾਂ ਦੇ ਹਨ ਅਤੇ ਹੋਰ ਵੀ ਸਾਰੇ ਸੰਦ ਹਨ। ਸਰ, ਇੱਕ ਟਾਈਮ ਅਜਿਹਾ ਆ ਗਿਆ ਸੀ, ਮੇਰੇ ਪਿੰਡ ਵਾਲਿਆਂ ਨੇ ਟਰੈਕਟਰ ਵੇਚ ਦਿੱਤੇ ਸੀ। ਕਿਉਂਕਿ ਉੱਥੇ ਕੋਆਪਰੇਟਿਵ ਸੁਸਾਇਟੀਆਂ ਦੇ ਵਿੱਚੋਂ ਪੰਜ ਟਰੈਕਟਰ ਮਿਲਦੇ ਸੀ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇੱਕ ਵਾਰ ਮੇਰਾ ਪਿੰਡ ਜ਼ਰੂਰ ਵਿਜ਼ਿਟ ਕਰਨ। ਪਰ ਹੁਣ ਉੱਥੇ ਰਾਜਨੀਤੀ ਕਰਕੇ ਥੋੜ੍ਹੀ ਜਿਹੀ ਪ੍ਰਾਬਲਮ ਆ ਗਈ ਹੈ, ਜੇਕਰ ਉਸ ਨੂੰ ਸੁਧਾਰ ਲਿਆ ਜਾਵੇ ਤਾਂ ਉਹ ਇੱਕ ਮਾਡਲ ਬਣ ਜਾਵੇਗਾ। ਇਹੀ ਮੇਰੀਆਂ ਬੇਨਤੀਆਂ ਸਨ। ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਸੀ.ਐਮ. ਸਾਹਿਬ ਮੈਂ ਵੀ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੀ ਸੁਸਾਇਟੀ ਜ਼ਰੂਰ ਵਿਜ਼ਿਟ ਕਰਿਓ।

**ਮੁੱਖ ਮੰਤਰੀ:** ਜੀ। ਸਪੀਕਰ ਸਾਹਿਬ, ਇੱਕ ਹੋਰ ਵੀ ਸੁਸਾਇਟੀ ਹੈ, ਜਿਸ ਦਾ ਬਹੁਤ ਵੱਡਾ ਨਾਮ ਹੈ। ਪੂਰੇ ਦੇਸ਼ ਦੇ ਵਿੱਚੋਂ ਲੋਕ ਉਸ ਨੂੰ ਦੇਖਣ ਆਉਂਦੇ ਹਨ। ਜ਼ਿਲ੍ਹਾ ਹੁਸ਼ਿਆਰਪੁਰ ਦੇ ਵਿੱਚ ਲਿੱਦੜਾਂ ਪਿੰਡ ਹੈ। ਉਨ੍ਹਾਂ ਕੋਲ ਵੀ ਆਪਣਾ ਪੈਟਰੋਲ ਪੰਪ ਹੈ, ਆਪਣਾ ਜਨਰਲ ਸਟੋਰ ਹੈ। ਆਪਣੇ ਟਰੈਕਟਰ ਹਨ, ਆਪਣੀਆਂ ਕਾਰਾਂ ਹਨ, ਟਰੱਕ ਹਨ। ਉਹ ਸੁਸਾਇਟੀ 10 ਤੋਂ 12 ਕਰੋੜ ਦੇ ਫਾਇਦੇ ਵਿੱਚ ਵੀ ਹੈ।

**ਮਾਨਯੋਗ ਸਪੀਕਰ:** ਬਹੁਤ ਅੱਛੇ।

**ਮੁੱਖ ਮੰਤਰੀ:** ਉਨ੍ਹਾਂ ਨੇ ਇਹੀ ਕਿਹਾ ਹੈ ਕਿ ਇੱਕ ਹੀ ਚੀਜ਼ ਹੈ ਜਿਸ ਦੇ ਲਈ ਉਨ੍ਹਾਂ ਨੂੰ ਸ਼ਹਿਰ ਜਾਣਾ ਪੈਂਦਾ ਹੈ। ਉਹ ਹੈ LPG gas ਦੀ ਏਜੰਸੀ। ਵੈਸੇ ਉਨ੍ਹਾਂ ਦਾ ਪਿੰਡ self dependent ਹੋ ਗਿਆ ਹੈ। ਇਸ ਦੇ ਲਈ ਉਨ੍ਹਾਂ ਨੇ ਅਪਲਾਈ ਕੀਤਾ ਹੋਇਆ ਹੈ। ਸੋ, ਇਸ ਤਰ੍ਹਾਂ ਦੀਆਂ examples ਸਾਨੂੰ ਦੇਣੀਆਂ ਚਾਹੀਦੀਆਂ ਹਨ। ਚਕਰ ਪਿੰਡ ਦੇ ਵਿੱਚ ਬਹੁਤ ਵਧੀਆ ਕੰਮ ਹੋ ਰਿਹਾ ਹੈ। ਐਮ.ਐਲ.ਏ. ਸਾਹਿਬ (ਸਰਦਾਰ ਅਮ੍ਰਿਤਪਾਲ ਸਿੰਘ ਸੁਖਾਨੰਦ, ਐਮ.ਐਲ.ਏ. ਵੱਲ ਇਸ਼ਾਰਾ ਕਰਦੇ ਹੋਏ) ਜਦੋਂ ਤੁਸੀਂ ਕਹੋਗੇ ਮੈਂ ਆਵਾਂਗਾ ਤਾਂ ਕਿ ਸਾਰਿਆਂ ਦੇ ਲਈ ਇੱਕ example ਬਣ ਸਕੇ। ਮੇਰੀ ਸਰਕਾਰ ਐਨ.ਐਫ.ਐਸ.ਏ. ਅਧੀਨ ਦਰਜ ਕੀਤੇ ਹਰ ਲਾਭਪਾਤਰੀ ਨੂੰ

ਆਟਾ ਉਸ ਦੇ ਘਰ ਪਹੁੰਚਾਉਣ ਦਾ ਆਪਸ਼ਨ ਦੇਵੇਗੀ। ਜੇ ਉਹ ਕਣਕ ਲੈਣੀ ਚਾਹੁੰਦੇ ਹਨ ਤਾਂ ਕਣਕ ਮਿਲ ਜਾਵੇਗੀ। ਜੇ ਉਹ ਕਹਿੰਦੇ ਹਨ ਕਿ ਕਣਕ ਪੀਸ ਕੇ ਦੇਵੋ, ਆਟਾ ਦੇਵੋ ਤਾਂ ਆਟਾ ਦੇਵਾਂਗੇ। ਕਣਕ ਨੂੰ ਪੀਸਦੇ ਸਮੇਂ ਥੋੜ੍ਹਾ ਜਿਹਾ ਭਾਰ ਘਟ ਜਾਂਦਾ ਹੈ। ਅਸੀਂ ਆਟਾ ਚੱਕੀ ਵਾਲਿਆਂ ਨਾਲ ਗੱਲ ਕਰਕੇ ਇਹ ਯਕੀਨੀ ਬਣਾਵਾਂਗੇ ਕਿ ਇੱਕ ਕਿੱਲੋ ਕਣਕ ਦਾ ਮਤਲਬ ਇੱਕ ਕਿੱਲੋ ਆਟਾ ਹੋਣਾ ਚਾਹੀਦਾ ਹੈ। ਉਹ ਲਾਭਪਾਤਰੀਆਂ ਦੇ ਘਰ ਵਿੱਚ ਪਹੁੰਚੇਗਾ। ਜੇ ਲਾਭਪਾਤਰੀ ਚਾਹੁੰਦੇ ਹਨ ਕਿ ਉਨ੍ਹਾਂ ਨੇ ਡਿਪੂ ਤੋਂ ਕਣਕ ਲੈਣੀ ਹੈ ਤਾਂ ਉਹ ਡਿਪੂ ਤੋਂ ਵੀ ਲੈ ਸਕਦੇ ਹਨ। ਸੋ, ਸਰਕਾਰ ਇਸ ਸਕੀਮ ਰਾਹੀਂ ਲੱਖਾਂ ਘਰਾਂ ਤੱਕ ਚੰਗੀ ਗੁਣਵੱਤਾ ਵਾਲਾ, ਚੰਗਾ ਵਧੀਆ ਆਟਾ ਮਿਲੇਗਾ। ਮੈਂ ਕੰਪੇਨ ਦੌਰਾਨ ਲੋਕਾਂ ਕੋਲ ਜਾਂਦਾ ਰਿਹਾ ਹਾਂ। ਗਰੀਬ ਲੋਕ ਹੱਥਾਂ ਵਿੱਚ ਫੜ ਦੇ ਕਣਕ ਦਿਖਾਉਂਦੇ ਸੀ ਕਿ ਇਸ ਕਣਕ ਨੂੰ ਪਸ਼ੂ ਵੀ ਨਹੀਂ ਖਾਂਦੇ। ਸੋ, ਇਸ ਤਰ੍ਹਾਂ ਦਾ ਗੈਰ-ਮਨੁੱਖ ਵਤੀਰਾ ਆਮ ਆਦਮੀ ਪਾਰਟੀ ਦੀ ਸਰਕਾਰ ਨਹੀਂ ਕਰੇਗੀ। ਜਿਸ ਕੁਆਲਿਟੀ ਦਾ ਆਟਾ ਆਮ ਨਾਗਰਿਕ ਖਾਂਦਾ ਹੈ, ਉਸ ਕਿਸਮ ਦਾ ਆਟਾ ਹੀ ਗਰੀਬਾਂ ਨੂੰ ਉਨ੍ਹਾਂ ਦੇ ਘਰਾਂ ਵਿੱਚ ਮਿਲੇਗਾ। (ਟਰੇਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ।)

ਸਰ, ਪੰਜਾਬ ਦੇਸ਼ ਦੀ ਸੁਰੱਖਿਆ ਦਾ ਧੁਰਾ ਹੈ। ਦੇਸ਼ ਦੀ ਸੁਰੱਖਿਆ ਦੇ ਵਿੱਚ ਪੰਜਾਬ ਦੇ ਨੌਜਵਾਨਾਂ ਦਾ ਬਹੁਤ ਵੱਡਾ ਯੋਗਦਾਨ ਹੈ। ਇੱਥੋਂ ਦੇ ਨੌਜਵਾਨ ਫੌਜ ਦੀ ਵਰਦੀ ਪਾਉਂਦੇ ਹਨ। ਦੇਸ਼ ਦੀ ਸੁਰੱਖਿਆ ਦੇ ਲਈ ਸਰਹੱਦਾਂ ਤੇ ਡਟੇ ਰਹਿਣ ਵਿੱਚ ਆਪਣਾ ਮਾਣ ਮਹਿਸੂਸ ਕਰਦੇ ਹਨ। ਦੇਸ਼ ਦੀ ਆਜ਼ਾਦੀ ਦੇ ਵਿੱਚ ਵੀ ਪੰਜਾਬੀਆਂ ਦੀਆਂ 90 ਪਰਸੈਂਟ ਕੁਰਬਾਨੀਆਂ ਹਨ। ਸਰ, ਕੁਝ ਸਾਲ ਪਹਿਲਾਂ ਜਦੋਂ ਮੈਂ ਕਾਲਜ ਵਿੱਚ ਪੜ੍ਹਦਾ ਸੀ ਤਾਂ ਮੈਂ ਅਖਬਾਰਾਂ ਵਿੱਚ ਦੇਖਦਾ ਸੀ ਕਿ ਕੋਈ ਨੌਜਵਾਨ ਬਾਰਡਰ ਤੇ ਸ਼ਹੀਦ ਹੋ ਗਿਆ। ਕਿਸੇ ਬਾਰਡਰ ਤੇ ਲੜਾਈ ਹੋਈ ਤਾਂ ਉਸ ਵਿੱਚ ਪੰਜਾਬ ਦੇ 2, ਯੂ.ਪੀ. ਦੇ 3 ਨੌਜਵਾਨ ਸ਼ਹੀਦ ਹੋ ਗਏ। ਮੈਂ ਅਖਬਾਰ ਵਿੱਚ ਦੇਖਦਾ ਰਿਹਾ ਹਾਂ ਕਿ 'ਉਸ ਦੀ ਵਿਧਵਾ ਨੂੰ 20,000 ਰੁਪਿਆ ਤੇ ਇੱਕ ਸਿਲਾਈ ਮਸ਼ੀਨ ਦੇਣ ਦਾ ਐਲਾਨ।' ਇਹ ਤਾਂ ਉਸ ਦੀ ਕੁਰਬਾਨੀ ਦਾ ਮਜ਼ਾਕ ਹੈ। ਆਮ ਆਦਮੀ ਪਾਰਟੀ ਨੇ ਦਿੱਲੀ ਦੇ ਵਿੱਚ ਵੀ ਕੀਤਾ ਹੈ ਅਤੇ ਪੰਜਾਬ ਦੇ ਵਿੱਚ ਵੀ ਕਰ ਰਹੇ ਹਾਂ।

ਪ.ਸ਼./ਬ.ਸ./11.35/25.06.2022

ਕਿ ਰੱਬ ਨਾ ਕਰੇ, ਜੇਕਰ ਕੋਈ ਪੰਜਾਬ ਪੁਲਿਸ ਦਾ ਜਵਾਨ ਪੈਰਾਮਿਲਟਰੀ ਜਾਂ ਫੌਜ ਦਾ ਜਵਾਨ ਆਪਣਾ ਫਰਜ਼ ਨਿਭਾਉਂਦੇ ਹੋਏ ਸ਼ਹੀਦ ਹੋ ਜਾਂਦਾ ਹੈ ਤਾਂ ਅਗਲੇ ਦਿਨ ਹੀ, ਇੱਕ ਕਰੋੜ ਰੁਪਿਆ ਉਸ ਦੇ ਘਰ ਪਹੁੰਚਾਇਆ ਜਾਵੇਗਾ। ਅਸੀਂ ਇਹ ਸਕੀਮ ਸ਼ੁਰੂ ਕਰ ਚੁੱਕੇ ਹਾਂ।

ਬਾਕੀ ਖੇਡਾਂ ਦੇ ਮਾਮਲੇ ਦੇ ਵਿੱਚ ਸਾਡੇ ਨੌਜਵਾਨ ਮੰਤਰੀ ਹੇਅਰ ਜੀ, ਉਹ ਸਵੇਰੇ ਖੁਦ ਵੀ ਉੱਠ ਕੇ ਗ੍ਰਾਊਂਡ ਦੇ ਵਿੱਚ ਕ੍ਰਿਕਟ ਖੇਡਣ ਜਾਂਦੇ ਹਨ ਅਤੇ ਦੇਸ਼ ਦਾ ਨਾਂਅ ਪੂਰੀ ਦੁਨੀਆ ਦੇ ਵਿੱਚ ਚਮਕਾਉਣ ਵਾਲੇ ਰਾਜ ਸਭਾ ਦੇ ਐਮ.ਪੀ. ਹਰਭਜਨ ਸਿੰਘ ਜੀ, ਜਿਨ੍ਹਾਂ ਨੂੰ ਭੱਜੀ ਦੇ ਨਾਂਅ ਨਾਲ ਜਾਣਿਆ ਜਾਂਦਾ ਹੈ, ਨਾਲ ਵੀ ਅਸੀਂ ਗੱਲ ਕੀਤੀ ਹੈ ਅਤੇ ਇਨ੍ਹਾਂ ਨੂੰ ਨਾਲ ਲੈ ਕੇ ਅਸੀਂ ਖੇਡਾਂ ਨੂੰ ਫਿਰ ਤੋਂ ਨੰਬਰ ਇੱਕ ਤੇ ਲੈ ਕੇ ਆਵਾਂਗੇ (ਥੰਪਿੰਗ)।ਜੇ.ਸੀ.ਟੀ ਮਿੱਲ ਅਤੇ ਕੋਚ ਫੈਕਟਰੀ, ਕਪੂਰਥਲਾ ਦੀ ਬਹੁਤ ਵਧੀਆ ਫੁੱਟਬਾਲ ਟੀਮ ਹੁੰਦੀ ਸੀ। ਉਹ ਟੀਮ ਪਤਾ ਨਹੀਂ ਕਿੱਧਰ ਚੱਲੀ ਗਈ। ਪੰਜਾਬ ਪੁਲਿਸ ਦੀ ਹਾਕੀ ਦੀ ਟੀਮ ਮੰਨੀ ਹੋਈ ਟੀਮ ਸੀ। ਉਸ ਦਾ ਵੀ ਪਤਾ ਨਹੀਂ ਲਗਾ। ਸਪੋਰਟਸ ਕਾਲਜ, ਜਲੰਧਰ ਦੀ ਹਾਲਤ ਬਹੁਤ ਖਸਤਾ ਹੈ। ਜਿਹੜੀਆਂ Astro turfs ਹਨ, ਉਹ ਖਰਾਬ ਹੋ ਗਈਆਂ, ਚੂਹੇ ਖਾ ਗਏ। ਅੱਜ ਜੇ ਤੁਸੀਂ ਭਾਰਤ ਦੀ ਹਾਕੀ ਟੀਮ ਦੇ ਵਿੱਚ ਦੇਖ ਲਵੋਂ ਤਾਂ 11 ਵਿੱਚੋਂ 8 ਖਿਡਾਰੀ ਪੰਜਾਬ ਦੇ ਹਨ (ਥੰਪਿੰਗ)। ਉਹ ਆਪਣੇ ਹੀਲੇ ਕਰਕੇ ਖੇਡ ਰਹੇ ਹਨ। ਜੇ ਤੁਸੀਂ ਕਦੇ ਪੰਜਾਬ ਦੇ ਵਿੱਚ early morning or night ਦੇ ਵਿੱਚ ਟ੍ਰੈਵਲ ਕਰਦੇ ਹੋ ਤਾਂ ਬਹੁਤ ਸਾਰੇ ਮੁੰਡੇ ਸੜਕ ਤੇ ਭੱਜੇ ਜਾਂਦੇ ਵੇਖੇ ਜਾ ਸਕਦੇ ਹਨ। ਮੈਂ ਗੱਡੀ ਖੜ੍ਹੀ ਕਰਕੇ ਇਕ ਨੂੰ ਪੁੱਛਿਆ ਕਿ ਤੁਸੀਂ ਕਿਸ ਵਾਸਤੇ ਭੱਜ ਰਹੇ ਹੋ? ਕੀ ਤੁਸੀਂ ਖੇਡਾਂ ਦੇ ਵਿੱਚ ਹਿੱਸਾ ਲੈਣਾ ਹੈ? ਤਾਂ ਉਹ ਕਹਿੰਦੇ ਕਿ ਫੌਜ ਦੀ ਭਰਤੀ ਖੁੱਲ੍ਹੇਗੀ, ਇਸ ਲਈ ਭੱਜ ਰਹੇ ਹਾਂ, ਅਸੀਂ ਪ੍ਰੈਕਟਿਸ ਕਰ ਰਹੇ ਹਾਂ। ਮੈਂ ਸੰਦੋੜ ਪਿੰਡ ਦੇ ਵਿੱਚ ਗਿਆ। ਉੱਥੋਂ ਇੱਕ ਨੇੜੇ ਪਿੰਡ ਦਾ ਮੁੰਡਾ ਰੋਂਦਾਂ ਹੋਇਆ ਮੇਰੇ ਕੋਲ ਆਇਆ। ਉਸ ਦੀ ਉਮਰ 19 ਸਾਲ ਸੀ। ਮੈਂ ਉਸ ਨੂੰ ਪੁੱਛਿਆ ਕਿ ਕੀ ਗੱਲ ਹੋ ਗਈ? ਉਸ ਨੇ ਕਿਹਾ ਕਿ ਫੌਜ ਦੇ ਵਿੱਚ ਭਰਤੀ ਸੀ, ਮੈਂ ਸਰੀਰਕ ਤੌਰ ਵਾਲੇ ਟੈਸਟ ਪਾਸ ਕਰ ਲੈਣੇ ਸੀ। ਇੱਕ ਦਿਨ ਮੈਂ ਭੱਜਿਆ ਜਾ ਰਿਹਾ ਸੀ, ਪਿੱਛੋਂ ਇੱਕ ਟਰੈਕਟਰ ਆਇਆ, ਜਿਸ ਦਾ ਰੋਟਾਵੇਟਰ ਟਰੈਕਟਰ ਤੋਂ ਤਿੰਨ ਫੁੱਟ ਬਾਹਰ ਸੀ, ਮੇਰਾ ਉਸ ਨਾਲ ਐਕਸੀਡੈਂਟ ਹੋ ਗਿਆ। ਮੇਰੀ ਗੋਡੇ ਤੋਂ ਉਪਰ ਤੱਕ ਲੱਤ ਕੱਟਣੀ ਪੈ ਗਈ। ਮੇਰੇ ਕੋਲੋਂ ਉਹ ਨਕਲੀ ਲੱਤ ਲਗਵਾਉਣ ਦੇ ਸਬੰਧ ਵਿੱਚ ਆਇਆ ਸੀ। ਕਿੰਨੇ ਨੌਜਵਾਨ ਹੋਣਗੇ, ਜਿਹੜੇ ਇਸ ਤਰ੍ਹਾਂ ਐਕਸੀਡੈਂਟ ਦਾ ਸ਼ਿਕਾਰ ਹੋ ਜਾਂਦੇ ਹੋਣਗੇ। ਸੋ, ਸਟੇਡੀਅਮ ਬਹੁਤ ਵਧੀਆ ਬਣਨੇ ਚਾਹੀਦੇ ਹਨ। ਸਟੇਡੀਅਮ ਦੇ ਵਿੱਚ ਇਕੱਲੀ ਕ੍ਰਿਕਟ ਨਾ ਹੋਵੇ, ਉੱਥੇ synthetic track ਹੋਵੇ, ਬਾਸਕਟਬਾਲ ਹੋਵੇ, ਗੋਲਾ ਸੁੱਟਣ ਦਾ ਵੀ ਪ੍ਰਬੰਧ ਹੋਵੇ, ਜੈਵਲੀਨ ਥ੍ਰੋਅ ਦਾ ਵੀ ਪ੍ਰਬੰਧ ਹੋਵੇ, ਤਾਂ ਕਿ ਸ਼ਾਮ ਨੂੰ ਪਿੰਡ ਦੇ ਵਿੱਚ ਮੇਲਾ ਲੱਗੇ। ਹਰ ਇੱਕ ਗੇਮ ਖੇਡਣ ਵਾਲਾ ਉਸ ਸਟੇਡੀਅਮ ਦੇ ਵਿੱਚ ਆਵੇ। ਕੋਈ ਭੱਜਿਆ ਜਾ ਰਿਹਾ ਹੋਵੇ, ਕੋਈ ਬਾਕਸਿੰਗ ਕਰ ਰਿਹਾ ਹੋਵੇ, ਕੋਈ ਵਾਲੀਬਾਲ ਖੇਡ ਰਿਹਾ ਹੋਵੇ ਤਾਂ ਹੀ ਸਾਡਾ ਪੰਜਾਬ ਰੰਗਲਾ ਪੰਜਾਬ ਲੱਗੇਗਾ। ਜੇ ਅਸੀਂ ਉਨ੍ਹਾਂ ਨੂੰ ਖੇਡਾਂ ਵਾਲੇ ਪਾਸੇ ਲੈ ਗਏ ਤਾਂ ਡਰੱਗਜ਼ ਦੀ ਸਮੱਸਿਆ ਬਹੁਤ ਹੱਦ ਤੱਕ ਘੱਟ ਜਾਵੇਗੀ ਅਤੇ ਉਨ੍ਹਾਂ ਦਾ ਧਿਆਨ ਖੇਡਾਂ ਪਾਸੇ ਲੱਗੇਗਾ (ਥੰਪਿੰਗ)।ਸੋ, ਇਸ ਦੇ ਲਈ ਅਸੀਂ ਵਿਸ਼ੇਸ਼ ਪ੍ਰਬੰਧ ਕਰ ਰਹੇ ਹਾਂ।

25 ਹਜ਼ਾਰ ਅਸਾਮੀਆਂ ਸਬੰਧੀ ਅਸੀਂ ਇਸ਼ਤਿਹਾਰ ਦੇ ਦਿੱਤਾ ਹੈ ਅਤੇ ਉਨ੍ਹਾਂ ਦੀ ਪ੍ਰਾਸੈਸਿੰਗ ਚੱਲ ਰਹੀ ਹੈ। ਹੋਰ ਵੀ ਜਿਹੜੀ ਪ੍ਰਾਈਵੇਟ ਜਾਂ ਇੰਡਸਟਰੀਜ਼ ਨਾਲ ਰਿਲੇਟਿਡ ਜਾਬਜ਼ ਹਨ, ਉਹ ਵੀ ਅਸੀਂ ਕ੍ਰੀਏਟ ਕਰ ਰਹੇ ਹਾਂ। ਅੱਜ ਜ਼ਮਾਨਾ ਕੰਪਿਊਟਰ ਦਾ ਹੈ। ਸੋ, ਅਸੀਂ E-Governance ਵੱਲ ਇੱਕ ਵੱਡਾ ਕਦਮ ਚੁੱਕਦੇ ਹੋਏ ਪੰਜਾਬ ਦੇ ਨਾਗਰਿਕਾਂ ਲਈ ਲੋੜੀਂਦੀ ਮਨਜ਼ੂਰੀ ਵਾਲਾ ਆਧਾਰ ਨੰਬਰ ਅਧਾਰਿਤ E-learning license ਸ਼ੁਰੂ ਕੀਤਾ ਹੈ। ਹੁਣ ਜੇ ਤੁਸੀਂ ਲਰਨਿੰਗ ਲਾਇਸੈਂਸ ਲੈਣਾ ਹੈ ਤਾਂ ਤੁਹਾਨੂੰ ਡੀ.ਟੀ.ਓ ਜਾਂ ਆਰ.ਟੀ.ਓ ਦੇ ਦਫਤਰ ਦੇ ਵਿੱਚ ਨਹੀਂ ਜਾਣਾ ਪਵੇਗਾ। ਅਸੀਂ ਇੱਕ ਪਾਰਟਲ ਤਿਆਰ ਕੀਤਾ ਹੈ। ਉਸ ਤੇ ਕਲਿੱਕ ਕਰਕੇ ਤੁਸੀਂ ਆਪਣਾ ਆਧਾਰ ਨੰਬਰ, ਨਾਮ, ਪਤਾ ਭਰ ਦੇਣਾ ਹੈ ਅਤੇ ਉੱਥੇ ਹੀ ਲਿਖਤੀ ਪੇਪਰ ਦੇ ਦੇਣਾ ਹੈ, ਨਾਲ ਹੀ ਰਿਜ਼ਲਟ ਆ ਜਾਵੇਗਾ ਅਤੇ ਪ੍ਰਿੰਟ-ਆਊਟ ਕੱਢ ਕੇ ਆਪਣੇ ਘਰੇ ਹੀ E-learning license ਪ੍ਰਾਪਤ ਕਰ ਸਕਦੇ ਹੋ।

**11.40/ਜਸਪਾਲ/25.6.22/ਰਜਨੀਸ਼ ਕੁਮਾਰ**

ਸਪੀਕਰ ਸਾਹਿਬ, ਮੈਂ ਇੱਕ ਉਦਾਹਰਣ ਦਿੰਦਾ ਹਾਂ ਕਿ ਸਾਢੇ ਸੱਤ ਲੱਖ ਬੰਦਿਆਂ ਨੇ ਪਿਛਲੇ ਸਾਲ ਲਰਨਿੰਗ ਲਾਇਸੰਸ ਲਈ ਅਪਲਾਈ ਕੀਤਾ, ਘੱਟੋ ਘੱਟੋ ਦੋ ਗੇੜੇ ਲਗਾ ਲਵੋ, ਇੱਕ ਦਿਨ ਤਾਂ ਅਪਲਾਈ ਕਰਨ ਜਾਂਦੇ ਹਨ, ਇੱਕ ਦਿਨ ਟੈਸਟ ਦੇਣ ਲਈ ਜ਼ਾਂਦੇ ਹਨ, ਯਾਨੀ ਕਿ 15 ਲੱਖ । ਇਸ ਪੋਰਟਲ ਦੇ ਨਾਲ ਪੰਜਾਬੀਆਂ ਦੇ 15 ਲੱਖ ਗੇੜੇ ਬਚ ਜਾਣਗੇ, ਦਫਤਰਾਂ ਵਿੱਚ ਕਦੇ ਕੋਈ ਹੈ ਨਹੀਂ, ਕਦੇ ਕੋਈ ਕਹਿੰਦੇ ਕਿ ਬੁੱਧਵਾਰ ਨੂੰ ਆ ਜਾਇਉ, ਕਦੇ ਕੁਝ ਹੋ ਗਿਆ। ਸੋ, ਇਹ 15 ਲੱਖ ਤੋਂ ਵੱਧ ਹੀ ਹੋਵੇਗਾ, ਇਹ ਤਾਂ ਮੈਂ ਤੁਹਾਨੂੰ ਘੱਟ ਤੋਂ ਘੱਟ ਦੱਸਿਆ ਹੈ। ਸੋ, ਈ ਗਵਰਨੈਂਸ ਵੱਲ ਅਸੀਂ ਬਹੁਤ ਤੇਜ਼ੀ ਨਾਲ ਵੱਧ ਰਹੇ ਹਾਂ। ਪੰਜ ਲੱਖ ਤੋਂ ਵੱਧ, ਸੱਤ ਲੱਖ ਤੋਂ ਵੱਧ ਲੋਕਾਂ ਨੂੰ ਇਸ ਦਾ ਫਾਇਦਾ ਮਿਲੇਗਾ। ਬਾਕੀ ਜਿਹੜੇ ਮੋਟਰ ਵਾਹਨ ਦੇ ਡੀਲਰ ਹਨ, ਉਨ੍ਹਾਂ ਨੂੰ ਗੱਡੀ ਦੀ ਮੌਕੇ ਉਤੇ ਹੀ ਆਰ.ਸੀ. ਬਣਾਉਣ ਦੇ ਅਧਿਕਾਰ ਦੇ ਰਹੇ ਹਾਂ, ਗੱਡੀ ਖਰੀਦੀ ਹੈ ਤਾਂ ਨਾਲ ਹੀ ਆਰ.ਸੀ. ਬਣ ਗਈ, ਗੱਡੀ ਨੂੰ ਲੈ ਕੇ, ਘਰੇ ਜਾਉ ਤਾਂ ਉਸ ਤੋਂ ਬਾਅਦ ਤੁਹਾਨੂੰ ਹੋਰ ਕਿਤੇ ਦਫਤਰ ਵਿਚ ਜਾਣ ਦੀ ਲੋੜ ਨਹੀਂ ਹੈ । (ਥੰਪਿੰਗ) ਬਾਕੀ ਨਵੇਂ ਟਰੈਫਿਕ ਰਿਸਰਚਰ ਵੀ ਲੈ ਕੇ ਆ ਰਹੇ ਹਾਂ ਤੇ ਨਾਲ ਨਾਲ ਆਧੁਨਿਕ ਤਕਨੀਕਾਂ ਵਾਲਾ ਕਮਾਂਡ ਕੰਟਰੋਲ ਸੈਂਟਰ, ਐਮਰਜੈਂਸੀ ਪੈਨਿਕ ਬਟਨ ਦੀ ਸੁਵਿਧਾ ਵੀ ਵਾਹਨ ਲੋਕੇਸ਼ਨ ਟਰੈਕਿੰਗ ਉਤੇ ਦੇਵਾਂਗੇ।

ਬਾਕੀ ਸਾਡੇ ਪ੍ਰਵਾਸੀ ਭਰਾ ਹਨ, ਉਨ੍ਹਾਂ ਦਾ ਪੰਜਾਬ ਲਈ ਬਹੁਤ ਵੱਡਾ ਯੋਗਦਾਨ ਹੈ ਅਤੇ ਪੰਜਾਬ ਨੂੰ ਉਹ ਬਹੁਤ ਜ਼ਿਆਦਾ ਪਿਆਰ ਕਰਦੇ ਹਨ। ਵੱਖ ਵੱਖ ਜਿਹੜੇ ਫੀਲਡ ਹਨ ਉਨ੍ਹਾਂ ਦੇ ਵਿੱਚ ਉਹ ਵਲੰਟਅਰਲੀ ਵੀ ਕੰਮ ਕਰਨ ਨੂੰ ਤਿਆਰ ਹਨ, ਵੈਸੇ ਵੀ ਤਿਆਰ ਹਨ। ਸੋ, ਉਹ ਆਪ ਦੇ ਪਿੰਡਾਂ ਨੂੰ ਪਿਆਰ ਕਰਦੇ ਹਨ, ਉਹ

ਆਪਣੇ ਪਿੰਡਾਂ ਨੂੰ ਮਾਡਲ ਪਿੰਡ, ਮਾਡਲ ਸਕੂਲ, ਮਾਡਲ ਹਸਪਤਾਲ ਬਣਾਉਣ ਵਾਸਤੇ ਯੋਗਦਾਨ ਦੇਣ ਲਈ ਤਿਆਰ ਹਨ, ਹਰ ਰੋਜ਼ ਫੋਨ ਆਉਂਦੇ ਹਨ। ਸੋ, ਅਸੀਂ ਇਸ ਵਿਚ ਉਦਯੋਗਿਕ ਹੱਬ ਤਿਆਰ ਕਰਕੇ 50 ਫੀਸਦੀ ਯੋਗਦਾਨ ਉਨ੍ਹਾਂ ਦਾ ਹੋਵੇ ਤੇ 50 ਫੀਸਦੀ ਪੰਜਾਬ ਸਰਕਾਰ ਖਰਚ ਕਰੇਗੀ, ਨੋਡਲ ਏਜੰਸੀ ਉਨ੍ਹਾਂ ਨੂੰ ਹੀ ਬਣਾਇਆ ਜਾਵੇਗਾ ਤਾਂ ਕਿ ਉਹ ਆਪਣੀ ਦੇਖ ਰੇਖ ਦੇ ਵਿੱਚ ਬਣਾ ਸਕਣ ਕਿਉਂਕਿ ਵਿਸ਼ਵਾਸ ਸਭ ਤੋਂ ਵੱਡੀ ਚੀਜ਼ ਹੈ । ਪੰਜਾਬ ਸਰਕਾਰ ਤਿੰਨ ਮਹੀਨੇ, 100 ਦਿਨ ਅੱਜ ਪੁਰਾਣੀ ਹੈ ਤਾਂ 100 ਦਿਨਾਂ ਦੇ ਵਿਚ ਜਿਹੜਾ ਲੋਕਾਂ ਦੇ ਵਿਚ ਵਿਸ਼ਵਾਸ ਬਣ ਗਿਆ ਕਿ ਇਹ ਕੁਝ ਕਰਨ ਨੂੰ ਕਾਹਲੇ ਹਨ, ਇਹ ਕੁਝ ਕਰਨ ਨੂੰ ਫਿਰਦੇ ਹਨ, ਸੋ, ਉਸ ਕਰਕੇ ਜਿਹੜੇ ਐਨ.ਆਰ.ਆਈਜ਼ ਆਪਦੇ ਪਿੰਡਾਂ ਜਾਂ ਸ਼ਹਿਰਾਂ ਵਿੱਚ ਜਿਥੇ ਵੀ ਉਹ ਰਹਿੰਦੇ ਹਨ ਉਹ ਬਹੁਤ ਸਹਿਯੋਗ ਕਰਨ ਨੂੰ ਤਿਆਰ ਹਨ।

ਬਾਕੀ ਇਕ ਹੋਰ ਨਵੀਂ ਸ਼ੁਰੂਆਤ ਸ਼ਾਇਦ ਹੋ ਜਾਵੇ, ਅਸੀਂ ਆਪਣੇ ਵੱਲੋਂ ਲੈਟਰ ਲਿਖ ਦਿੱਤੇ ਹਨ, ਅਸੀਂ ਕਾਰਵਾਈ ਕਰ ਰਹੇ ਹਾਂ। ਮੇਰੇ ਕੋਲ ਇੰਗਲੈਂਡ ਦੇ ਹਾਈ ਕਮਿਸ਼ਨਰ ਤੇ ਕੈਨੇਡਾ ਦੇ ਹਾਈ ਕਮਿਸ਼ਨਰ ਮਿਲਣ ਆਏ ਸੀ, ਆਪਸ ਵਿਚ ਬਹੁਤ ਸਾਰੀਆਂ ਹੁੰਦੀਆਂ, ਕਿਉਂਕਿ ਲੰਡਨ ਵਿੱਚ, ਟਰਾਂਟੋਂ, ਵੈਨਕੂਵਰ ਬਹੁਤ ਐਨ.ਆਰ.ਆਈਜ਼ ਹਨ ਉਹ ਵੀ ਪੰਜਾਬ ਹੀ ਹੈ, ਐਨ.ਆਰ.ਆਈਜ਼. ਦੀਆਂ ਇਥੇ ਬਹੁਤ ਸਾਰੀਆਂ ਸਮੱਸਿਆਵਾਂ ਵੀ ਹਨ, ਇਥੇ ਕਿਸੇ ਦੀ ਪ੍ਰਾਪਰਟੀ ਨਾਲ ਰਿਲੇਟਿਡ ਹੈ, ਕੋਈ ਕਿਸੇ ਚੀਜ਼ ਨਾਲ ਰਿਲੇਟਿਡ ਹੈ ਉਸ ਦੇ ਬਾਰੇ ਵੀ ਡਿਸਕਸ ਹੋਇਆ। ਮੈਂ ਉਨ੍ਹਾਂ ਨੂੰ ਇਹ ਆਫਰ ਦਿੱਤਾ ਕਿ ਹਾਈ ਕਮਿਸ਼ਨਰ, ਲੰਡਨ ਨੂੰ ਕਿਹਾ ਕਿ ਤੁਸੀਂ ਚੰਡੀਗੜ੍ਹ ਮੋਹਾਲੀ ਏਅਰਪੋਰਟ ਤੋਂ ਮੋਹਾਲੀ ਤੋਂ ਲੰਡਨ ਤੇ ਦੂਜਿਆਂ ਨੂੰ ਕਿਹਾ ਹੈ ਕਿ ਤੁਸੀਂ ਮੋਹਾਲੀ ਤੋਂ ਟੋਰਾਂਟੋ ਜਾਂ ਵੈਨਕੂਵਰ ਦੀ ਫਲਾਈਟ ਸ਼ੁਰੂ ਕਰੋ। ਅਸੀਂ ਯਕੀਨ ਦਿਵਾਉਂਦੇ ਹਾਂ ਕਿ ਓਵਰ ਬੁੱਕਿੰਗ ਹੋਇਆ ਕਰੇਗੀ, ਜੇ ਚੰਡੀਗੜ ਵੈਸਟਰਨ ਵਰਲਡ ਵਾਸਤੇ ਖੁੱਲ੍ਹ ਜਾਵੇ, ਮੁਹਾਲੀ ਖੁਲ੍ਹ ਜਾਵੇ ਤਾਂ ਉਨ੍ਹਾਂ ਨੂੰ ਬਹੁਤ ਹਾਂ ਪੱਖੀ ਹੁੰਗਾਰਾ ਭਰਿਆ ਹੈ, ਦੋ ਤਿੰਨ ਵਾਰ ਚਿੱਠੀ ਪੱਤਰ ਦਾ ਅਦਾਨ ਪ੍ਰਦਾਨ ਹੋ ਗਿਆ । ਮੈਨੂੰ ਉਮੀਦ ਹੈ ਕਿ ਇਹ ਕੰਮ ਬੜੀ ਜਲਦੀ ਹੋ ਜਾਵੇਗਾ। ਬਾਕੀ ਮੇਰੀ ਸਰਕਾਰ 100 ਫੀਸਦੀ ਅਬਾਦੀ ਨੂੰ ਪੀਣ ਵਾਲੇ ਸਾਫ ਪਾਣੀ ਤੇ ਸੀਵਰੇਜ ਦੀ ਸਹੂਲਤ ਨਾਲ ਜੋੜਨ ਲਈ ਵਚਨਬੱਧ ਹੈ।

ਇਸ ਦੇ ਨਾਲ ਨਾਲ ਪੇਂਡੂ ਵਿਕਾਸ ਵਾਸਤੇ ਅਸੀਂ ਬਹੁਤ ਵੱਡਾ ਉਪਰਾਲਾ ਕੀਤਾ ਹੈ ਜਿਹੜਾ ਪਹਿਲਾਂ ਹੋਇਆ ਨਹੀਂ। ਸਾਡੇ ਮੰਤਰੀ, ਸਰਦਾਰ ਕੁਲਦੀਪ ਧਾਲੀਵਾਲ ਜੀ ਅਗਵਾਈ ਵਿੱਚ, ਕਿਉਂਕਿ ਉਹ ਪੰਚਾਇਤੀ ਰਾਜ ਮੰਤਰੀ ਹਨ, ਜਿਹੜੀਆਂ ਰਸੂਖਦਾਰ ਲੋਕਾਂ ਨੇ, ਕੁਝ ਪੁਲੀਟੀਕਲ ਵੀ ਸੀ, ਕੁਝ ਅਫਸਰ ਵੀ ਸੀ, ਕੁਝ ਵੱਡੇ ਬੰਦੇ ਸੀ ਜਿਨ੍ਹਾਂ ਦੇ ਸਰਕਾਰਾਂ ਵਿਚ ਹੱਥ ਪੈਂਦੇ ਸੀ, ਉਨ੍ਹਾਂ ਨੇ ਪੰਚਾਇਤਾਂ ਤੇ ਜੰਗਲਾਤ ਮਹਿਕਮੇ ਦੀਆਂ

ਜ਼ਮੀਨਾਂ ਦੱਬ ਰੱਖੀਆਂ ਸਨ। ਹੁਣ ਤੱਕ ਲਗਭੱਗ 6100 ਏਕੜ ਜ਼ਮੀਨ ਜਿਹੜੀ ਹੈ ਉਹ ਛੁਡਵਾ ਚੁੱਕੇ ਹਾਂ। (ਥੰਪਿੰਗ) ਬਿਨਾਂ ਕਿਸੇ ਰੌਲ ਦੇ, ਬਿਨਾਂ ਕਿਸੇ ਝਗੜੇ ਦੇ, ਪ੍ਰਾਪਰ ਕਾਗਜ਼ ਲੈ ਕੇ ਗਏ ਹਾਂ। 6100 ਏਕੜ ਵਿਚੋਂ ਲੱਗਭਗ 4000-4500 ਏਕੜ ਜ਼ਮੀਨ ਪੰਚਾਇਤਾਂ ਦੀ ਹੈ, ਪੰਚਾਇਤਾਂ ਨੂੰ ਆਮਦਨ ਵਧੇਗੀ, ਜਦੋਂ ਉਨ੍ਹਾਂ ਕੋਲ 4500 ਏਕੜ ਜ਼ਮੀਨ ਆ ਗਈ। ਇਸ ਦੇ ਨਾਲ ਨਾਲ ਭਾਰਤ ਦਾ ਰੂਲ ਹੈ, ਡਾਕਟਰ ਭੀਮ ਰਾਓ ਅੰਬੇਦਕਰ ਜੀ ਸੰਵਿਧਾਨ ਵਿਚ ਇਹ ਹੱਕ ਦੇ ਕੇ ਗਏ ਹਨ ਕਿ ਉਸ ਜ਼ਮੀਨ ਵਿੱਚ ਤੀਜਾ ਹਿੱਸਾ ਐਸ.ਸੀ.ਬੀ.ਸੀ. ਕਲਾਸ ਦਾ ਹੁੰਦਾ ਹੈ। ਸੋ, ਜੇ 4500 ਏਕੜ ਜ਼ਮੀਨ ਛੁਡਵਾਈ ਗਈ ਹੈ ਤਾਂ 1500 ਏਕੜ ਜ਼ਮੀਨ ਜਿਹੜੀ ਹੈ ਉਹ ਗਰੀਬਾਂ ਦੀ ਵੀ ਨਾਲ ਨਾਲ ਨਜਾਇਜ਼ ਕਬਜ਼ੇ ਹਟਾਏ ਹਨ ਤਾਂ ਕਿ ਉਨ੍ਹਾਂ ਦੀ ਆਮਦਨ ਵੱਧ ਸਕੇ।

ਬ.ਕ./ਰ.ਕ./25.6.22/11.45

ਸਪੀਕਰ ਸਾਹਿਬ, ਗ੍ਰਾਮ ਸਭਾ ਦਾ ਇਜਲਾਸ ਬਣਾਇਆ ਗਿਆ ਹੈ। ਗ੍ਰਾਮ ਸਭਾ ਇਕ ਬਹੁਤ ਵੱਡੀ ਸ਼ਕਤੀ ਹੈ ਜਿਹੜੀ ਭਾਰਤ ਦੇ ਸੰਵਿਧਾਨ ਦੁਆਰਾ ਦਿੱਤੀ ਗਈ ਹੈ। ਇਸ ਬਾਰੇ ਲੋਕਾਂ ਨੂੰ ਬਹੁਤ ਜ਼ਿਆਦਾ ਪਤਾ ਨਹੀਂ ਹੈ ਜੇਕਰ ਪੰਚਾਇਤ ਕੋਈ ਗਲਤ ਫੈਸਲਾ ਕਰਦੀ ਹੈ ਤਾਂ ਲੋਕ ਉਸੇ ਪ੍ਰਕਾਰ ਹੀ ਮੰਨ ਲੈਂਦੇ ਹਨ ਭਾਵੇਂ ਗਲਤ ਫੈਸਲਾ ਹੋਇਆ ਹੋਵੇ ਪਰੰਤੂ ਜੇਕਰ ਗ੍ਰਾਮ ਸਭਾ ਦੁਆਰਾ ਇਜਲਾਸ ਬੁਲਾ ਕੇ ਉਸ ਫੈਸਲੇ ਦੇ ਵਿਰੁੱਧ ਵੋਟਿੰਗ ਕਰਵਾ ਲਈ ਜਾਵੇ ਕਿ ਅਜਿਹਾ ਹੋਣਾ ਚਾਹੀਦਾ ਹੈ ਜਾਂ ਨਹੀਂ ਤਾਂ ਉਹ ਫੈਸਲਾ ਪਲਟਿਆ ਜਾ ਸਕਦਾ ਹੈ। ਇਸ ਲਈ ਗ੍ਰਾਮ ਸਭਾ ਦੀ ਮੁੜ ਸੁਰਜੀਤੀ ਵਾਸਤੇ, ਵਿਰਾਸਤ ਨੂੰ ਬਹਾਲ ਕਰਨ ਵਾਸਤੇ ਅਸੀਂ ਕੰਮ ਕਰ ਰਹੇ ਹਾਂ।

ਸਪੀਕਰ ਸਾਹਿਬ, ਪਿੰਡਾਂ ਵਿੱਚ ਛੱਪੜਾਂ ਦੀ ਕਾਇਆ ਕਲਪ ਕੀਤੀ ਜਾਵੇਗੀ। ਸਾਡੇ ਬਹੁਤ ਹੀ ਵਾਤਾਵਰਣ ਪ੍ਰੇਮੀ, ਜਿਨ੍ਹਾਂ ਦਾ ਨਾਂ ਬੜੇ ਹੀ ਸਤਿਕਾਰ ਨਾਲ ਲਿਆ ਜਾਂਦਾ ਹੈ, ਸੰਤ ਬਾਬਾ ਬਲਬੀਰ ਸਿੰਘ ਜੀ ਸੀਚੇਵਾਲ, ਜਿਨ੍ਹਾਂ ਦੇ ਕੰਮਾਂ ਕਾਰਨ ਪਿੰਡਾਂ ਵਿੱਚ ਛੱਪੜਾਂ ਦੀ ਕਾਇਆ ਕਲਪ ਕਰਨ ਦੇ ਕੰਮਾਂ ਦਾ ਨਾਂ ਹੀ ਸੀਚੇਵਾਲ ਮਾਡਲ ਹੈ। ਸੋ, ਅਸੀਂ ਉਨ੍ਹਾਂ ਦੀ ਟੀਮ ਨਾਲ ਮਿਲ ਕੇ ਪੰਜਾਬ ਵਿੱਚ ਇਹ ਕੰਮ ਕਰ ਰਹੇ ਹਾਂ। ਸਪੀਕਰ ਸਾਹਿਬ, ਪੰਜਾਬ ਦੇ ਜਿਹੜੇ ਮਰਜ਼ੀ ਪਿੰਡ ਵਿੱਚ ਐਂਟਰ ਕਰੋ ਤਾਂ ਸਭ ਤੋਂ ਪਹਿਲਾਂ ਗੰਦੇ ਛੱਪੜਾਂ ਦਾ ਸਾਮ੍ਹਣਾ ਕਰਨਾ ਪੈਦਾ ਹੈ। ਇਸ ਕਰਕੇ ਅਸੀਂ ਵੱਡੇ ਪੱਧਰ ਤੇ ਇਹ ਕੰਮ ਕਰ ਰਹੇ ਹਾਂ।

ਸਪੀਕਰ ਸਾਹਿਬ, ਪਰਾਲੀ ਸਾੜਨ ਤੋਂ ਰੋਕਣ ਅਤੇ ਇਸ ਨੂੰ ਬਾਇਓ ਫਿਊਲ ਅਤੇ ਬਾਇਓ ਗੈਸ ਵਿੱਚ ਤਬਦੀਲ ਕਰਨ ਵਾਸਤੇ ਕੰਪਨੀਆਂ ਨੇ ਸਾਡੇ ਕੋਲ ਪਹੁੰਚ ਕੀਤੀ ਹੈ। ਇਸ ਵਾਰ ਜ਼ਿਆਦਾ ਦੇਰ ਹੋ ਗਈ ਹੈ ਪਰੰਤੂ ਅਗਲੀ ਵਾਰ ਵਾਸਤੇ ਅਸੀਂ ਯਕੀਨ ਦਿਵਾਉਂਦੇ ਹਾਂ ਕਿ ਜਿਹੜੀ ਪਰਾਲੀ ਫੂਕੀ ਜਾਂਦੀ ਹੈ, ਉਹ ਆਮਦਨ

ਦਾ ਸਾਧਨ ਬਣੇਗੀ। (ਥੰਪਿੰਗ) ਕੰਪਨੀ ਪਰਾਲੀ ਲਿਜਾਏਗੀ ਅਤੇ ਇਸ ਦੇ ਇਵਜ਼ ਵਿੱਚ ਪੈਸੇ ਵੀ ਦੇ ਕੇ ਜਾਵੇਗੀ। ਸੋ, ਇਸ ਪ੍ਰਕਾਰ ਪਰਾਲੀ ਵਾਸਤੇ ਵੱਡੇ ਫੈਸਲੇ ਲਏ ਜਾਣਗੇ।

ਸਪੀਕਰ ਸਾਹਿਬ, ਸਾਡੇ ਕੋਲ ਟੂਰਿਜ਼ਮ ਅਧੀਨ ਕੁਦਰਤ ਦੀ ਬਹੁਤ ਦੇਣ ਹੈ ਪਰੰਤੂ ਇਸ ਵੱਲ ਕਦੇ ਧਿਆਨ ਨਹੀਂ ਦਿੱਤਾ ਗਿਆ। ਨੰਗਲ ਵਿੱਚ ਨੀਲੇ ਰੰਗ ਦਾ ਪਾਣੀ ਹੈ, ਜੇਕਰ ਨੰਗਲ ਨੂੰ ਡਿਵੈਲਪ ਕੀਤਾ ਜਾਵੇ ਤਾਂ ਲੋਕ ਅਨੰਦਪੁਰ ਸਾਹਿਬ ਮੱਥਾ ਵੀ ਟੇਕਣਗੇ ਅਤੇ ਨੰਗਲ ਇਕ ਬਹੁਤ ਵੱਡਾ ਟੂਰਿਸਟ ਹੱਬ ਵੀ ਬਣੇਗਾ।(ਥੰਪਿੰਗ) ਰਣਜੀਤ ਸਾਗਰ ਡੈਮ ਵਿੱਚ ਇਕ ਆਈਲੈਂਡ ਤੇ ਬਹੁਤ ਵੱਡਾ ਹੋਟਲ ਬਣਾਇਆ ਜਾਵੇਗਾ। ਨਹਿਰਾਂ ਦੇ ਕਿਨਾਰਿਆਂ ਤੇ ਬਣੇ ਰੈਸਟ ਹਾਊਸ ਕਬਾੜ ਬਣ ਗਏ ਹਨ, ਉਨ੍ਹਾਂ ਨੂੰ ਅੱਪਗ੍ਰੇਡ ਕੀਤਾ ਜਾਵੇਗਾ।

ਸਪੀਕਰ ਸਾਹਿਬ, ਖਰੜ ਵਿਖੇ *ਅੱਜ ਸਰੋਵਰ*, ਘੜੂੰਆਂ ਵਿਖੇ *ਪਾਂਡਵ ਸਰੋਵਰ* ਅਤੇ ਪਟਿਆਲਾ ਵਿਖੇ ਕਲਾ ਅਤੇ ਸਭਿਆਚਾਰਕ ਕੇਂਦਰ ਦਾ ਅੱਗੇ ਵਿਕਾਸ ਕਰਾਂਗੇ ਤਾਂ ਕਿ ਜਿਹੜੇ ਲੋਕ ਪੰਜਾਬ ਵਿੱਚ ਆਉਂਦੇ ਹਨ, ਉਹ ਸਾਡਾ ਕਲਚਰ, ਸਾਡਾ ਧਰਮ ਅਤੇ ਸਾਡਾ ਰਹਿਣ ਸਹਿਣ, ਪ੍ਰਮਾਤਮਾ ਨੇ ਜਿਹੜੀਆਂ ਸਾਨੂੰ ਨੇਮਤਾਂ ਦਿੱਤੀਆਂ ਹਨ, ਉਨ੍ਹਾਂ ਨੂੰ ਦੇਖ ਕੇ ਜਾ ਸਕਣ ਅਤੇ ਇਸ ਪ੍ਰਕਾਰ ਟੂਰਿਜ਼ਮ ਵਿੱਚ ਵੀ ਵਾਧਾ ਹੋਵੇਗਾ।

ਸਪੀਕਰ ਸਾਹਿਬ, 1.2 ਕਰੋੜ ਪੌਦੇ ਲਗਾਏ ਗਏ ਹਨ ਤਾਂ ਕਿ ਜੰਗਲਾਤ ਹੇਠ ਰਕਬਾ ਵਧਾਇਆ ਜਾ ਸਕੇ। 1.2 ਕਰੋੜ ਪੌਦੇ ਲਗਾਉਣ ਦੇ ਨਾਲ ਨਾਲ ਇਕ ਪੌਦੇ ਵਿਚੋਂ ਕਮਿਸ਼ਨ ਖਾਣ ਵਾਲੇ ਹਟਾਏ ਵੀ ਗਏ ਹਨ।(ਥੰਪਿੰਗ) ਸਪੀਕਰ ਸਾਹਿਬ, ਅਸੀਂ ਵਾਤਵਰਣ ਵਾਸਤੇ ਗੰਭੀਰ ਹਾਂ। ਸਾਡੇ ਗੁਰੂਆਂ ਨੇ ਵੀ ਸਾਨੂੰ ਧਰਤੀ, ਪਾਣੀ ਅਤੇ ਹਵਾ ਬਚਾਉਣ ਦਾ ਹੋਕਾ ਦਿੱਤਾ ਹੈ।

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

ਸਪੀਕਰ ਸਾਹਿਬ, ਜਿਹੜੀ ਸੈਂਟਰ ਸਰਕਾਰ ਨਾਲ ਰਿਲੇਟਿਡ ਪ੍ਰਧਾਨ ਮੰਤਰੀ ਸੜਕ ਯੋਜਨਾ ਹੈ, ਉਸ ਵਿੱਚ ਬਹੁਤ ਸਾਰੇ ਅਜਿਹੇ ਪ੍ਰਾਜੈਕਟ ਹਨ, ਜਿਨ੍ਹਾਂ ਨੂੰ ਅਸੀਂ ਅਪਗ੍ਰੇਡ ਕਰ ਰਹੇ ਹਾਂ। ਮੈਂ ਐਮ.ਪੀ ਹੁੰਦਿਆਂ ਸ਼੍ਰੀ ਗਡਕਰੀ ਜੀ ਕੋਲ ਗਿਆ ਅਤੇ ਕਿਹਾ ਕਿ ਮੈਨੂੰ ਇੰਨੀਆਂ ਸੜਕਾਂ ਚਾਹੀਦੀਆਂ ਹਨ। ਉਹ ਕਹਿਣ ਲੱਗੇ ਕਿ ਨਕਸ਼ੇ ਬਣਾ ਕੇ ਦਿਓ। ਅਸੀਂ ਪਿੰਡਾਂ ਤੋਂ ਨਕਸ਼ੇ ਬਣਵਾ ਲਏ। ਅਸੀਂ ਇਕੱਲੇ ਸੰਗਰੂਰ ਅਤੇ ਬਰਨਾਲਾ ਵਿੱਚ ਪਿੰਡਾਂ ਨੂੰ ਜਾਂਦੀਆਂ 403 ਕਿਲੋਮੀਟਰ ਸੜਕਾਂ ਦਾ ਕੰਮ ਸ਼ੁਰੂ ਕਰਵਾਇਆ, ਜਿਸ ਨਾਲ ਹਰੇਕ ਪਿੰਡ ਨੂੰ 18 ਫੁਟ ਦੀਆਂ ਦੋ ਦੋ ਸੜਕਾਂ ਜਾਣਗੀਆਂ। ਪਿੰਡਾਂ ਦੀਆਂ ਫਿਰਨੀਆਂ ਵੀ ਪੱਕੀਆਂ ਕੀਤੀਆਂ ਜਾ ਰਹੀਆਂ ਹਨ। ਜਿਹੜਾ ਕੇਂਦਰ ਸਰਕਾਰ ਕੋਲ ਪੈਸਾ ਹੈ, ਉਹ ਵੀ ਸਾਡਾ ਹੀ ਪੈਸਾ ਹੈ ਕਿਉਂਕਿ ਪੰਜਾਬ ਵੀ ਟੈਕਸ ਵਿੱਚ ਹਿੱਸਾ ਪਾਉਂਦਾ ਹੈ। ਸੋ, ਲੋਕਾਂ ਦਾ ਪੈਸਾ ਲੋਕਾਂ ਦੇ ਲੇਖੇ ਲਾਉਣਾ ਹੈ।

ਸਪੀਕਰ ਸਾਹਿਬ, ਫਿਰੋਜ਼ਪੁਰ ਤੋਂ ਮੱਖੂ ਵਾਇਆ ਮੱਲਾਂਵਾਲਾ, ਖੇਮਕਰਣ-ਪੱਟੀ-ਘਰਾੜਾ ਬਸਤੀ ਤਕਰੀਬਨ 25.7 ਕਿਲੋਮੀਟਰ ਲੰਬਾਈ ਵਾਲਾ ਨਵਾਂ ਰੇਲਵੇ ਲਿੰਕ ਵਿਕਸਤ ਕਰਨ ਦੀ ਤਜਵੀਜ਼ ਹੈ ਅਤੇ ਇਸ ਵਾਸਤੇ ਕੰਮ ਚੱਲ ਰਿਹਾ ਹੈ।(ਥੰਪਿੰਗ)

25.06.2022 ਕਰਮਜੀਤ ਕੌਰ/Monika S. 11.50

ਸਪੀਕਰ ਸਾਹਿਬ, ਈ-ਗਿਰਦਾਵਰੀ, ਜਮ੍ਹਾਂਬੰਦੀ ਅਤੇ ਫਰਦ ਆਦਿ ਇਹ ਸਾਰਾ ਕੁਝ ਵੀ ਅਸੀਂ ਪੋਰਟਲ ਤੇ ਲਿਆਵਾਂਗੇ ਤਾਂ ਕਿ ਲੋਕਾਂ ਨੂੰ ਦਫ਼ਤਰਾਂ ਦੇ ਚੱਕਰਾਂ ਤੋਂ ਨਿਜ਼ਾਤ ਮਿਲੇ। ਸਾਰੇ ਪਿੰਡਾਂ ਦਾ ਮਾਲ ਰਿਕਾਰਡ ਜਿਵੇਂ ਜਮ੍ਹਾਂਬੰਦੀ, ਇੰਤਕਾਲ, ਰੋਜ਼ਨਾਮਚਾ, ਇਸ ਸਭ ਕੁਝ ਦਾ ਕੰਪਿਊਟਰੀਕਰਨ ਕਰ ਦੇਵਾਂਗੇ ਜੀ। ਮੇਰੀ ਸਰਕਾਰ ਇਸ ਵਿੱਤੀ ਸਾਲ ਦੌਰਾਨ 6000 ਪਿੰਡਾਂ ਦੇ textual ਅਤੇ ਸਥਾਨਕ ਡਾਟੇ ਦੇ ਏਕੀਕਰਨ ਨੂੰ ਪੂਰਾ ਕਰਨ ਦਾ ਟੀਚਾ ਰੱਖਿਆ ਗਿਆ ਹੈ ਜੀ। ਸਮੁੱਚੇ textual ਰਿਕਾਰਡ ਜਿਹੜੇ ਹਨ, ਉਨ੍ਹਾਂ ਨੂੰ ਸਥਾਨਕ ਰਿਕਾਰਡ ਨਾਲ ਜੋੜਨ ਦਾ ਟੀਚਾ ਰੱਖਿਆ ਹੋਇਆ ਹੈ।

ਸਪੀਕਰ ਸਾਹਿਬ, ਮੈਂ ਵੱਖ-ਵੱਖ ਪ੍ਰਾਪਤੀਆਂ ਦਾ ਜ਼ਿਕਰ ਕੀਤਾ ਹੈ, ਫਿਊਚਰ ਵਿੱਚ ਆਉਣ ਵਾਲੇ ਕੰਮਾਂ ਦਾ ਵੀ ਖਾਕਾ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਦੀ ਜਿਹੜੀ ਸਾਡੀ ਜ਼ਿੰਮੇਵਾਰੀ ਲਗਾਈ ਗਈ ਹੈ, ਇਹ ਪੈਂਡਾ ਔਖਾ ਹੈ ਪਰ ਜੇ ਪ੍ਰਮਾਤਮਾ ਔਖੇ ਕੰਮਾਂ ਦੀ ਜ਼ਿੰਮੇਵਾਰੀ ਲਗਾਉਂਦਾ ਹੈ ਤਾਂ ਇਸ ਦਾ ਮਤਲਬ ਉਹ ਨਾਲ ਹੌਸਲਾ ਵੀ ਦਿੰਦਾ ਹੈ। ਸਾਡੇ ਵਾਸਤੇ ਇਹ ਇਮਤਿਹਾਨ ਦੀ ਘੜੀ ਹੋਵੇਗੀ, ਮੇਰਾ ਵਿਸ਼ਵਾਸ ਹੈ ਕਿ ਅਸੀਂ ਲੋਕਾਂ ਦੇ ਸਹਿਯੋਗ ਨਾਲ ਹਰੇਕ ਇਮਤਿਹਾਨ ਵਿੱਚੋਂ ਪਾਸ ਹੋਵਾਂਗੇ। ਮੈਂ ਪਾਰਟੀ ਪੱਧਰ ਤੋਂ ਉਪਰ ਉੱਠ ਕੇ ਸਦਨ ਦੇ ਸਾਰੇ ਮੈਂਬਰਾਂ ਦੇ ਸਹਿਯੋਗ ਦੀ ਉਮੀਦ ਕਰਦਾ ਹਾਂ। ਪੰਜਾਬ ਦੇ ਲੋਕਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਇੱਕਜੁੱਟ ਹੋ ਕੇ ਅਤੇ ਪੰਜਾਬ ਦੇ ਮੁੜ-ਨਿਰਮਾਣ ਲਈ ਅਣਥੱਕ ਮਿਹਨਤ ਕਰਨੀ ਪਵੇਗੀ।

ਸਪੀਕਰ ਸਾਹਿਬ, ਨਾਲ ਹੀ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਅਤੇ ਬਾਬਾ ਸਾਹਿਬ ਸ਼੍ਰੀ ਭੀਮ ਰਾਓ ਅੰਬੇਦਕਰ ਜੀ ਦੇ ਆਦਰਸ਼ਾਂ ਤੋਂ ਸੇਧ ਲੈ ਕੇ ਅੱਗੇ ਵਧੀਏ, ਜਿਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਨੇ ਸਾਨੂੰ ਇਹ ਮੌਕਾ ਦਿੱਤਾ ਹੈ ਕਿ ਅਸੀਂ ਇੱਕ ਆਜ਼ਾਦ ਦੇਸ਼ ਦੇ ਵਿੱਚ ਵੱਖ-ਵੱਖ ਅਹੁਦਿਆਂ ਦੇ ਉਤੇ ਕੰਮ ਕਰ ਰਹੇ ਹਾਂ। ਸਾਫ-ਸੁਥਰੇ ਪ੍ਰਸਾਸ਼ਨ ਦੀ, ਬਦਲਾਅ ਦੀ, ਕ੍ਰਾਂਤੀ ਦੀ ਗੂੰਜ ਹਰੇਕ ਘਰ ਤੱਕ, ਹਰੇਕ ਵਿਅਕਤੀ ਤੱਕ ਪਹੁੰਚਣੀ ਚਾਹੀਦੀ ਹੈ। ਮੈਂ ਪੰਜਾਬ ਦੇ ਲੋਕਾਂ ਦਾ ਇੱਕ ਵਾਰੀ ਫੇਰ ਧੰਨਵਾਦ ਕਰਦਾ ਹਾਂ ਕਿ ਜਿਸ ਤਰੀਕੇ ਦਾ ਫਤਵਾ

ਦਿੱਤਾ ਗਿਆ ਹੈ, ਜਦੋ ਫਤਵਾ ਵੱਡਾ ਹੁੰਦਾ ਹੈ, ਫਿਰ ਲੋਕਾਂ ਦੀ ਉਮੀਦ ਵੀ ਵੱਡੀ ਹੋ ਜਾਂਦੀ ਹੈ। ਅਸੀਂ ਹਰ ਇੱਕ ਉਮੀਦ ਤੇ ਪੂਰਾ ਉਤਾਰਾਂਗੇ, ਹਰ ਇੱਕ ਗਰੰਟੀ ਜਿਹੜੀ ਦਿੱਤੀ ਹੈ, ਉਸ ਨੂੰ ਪੂਰੀ ਕਰਾਂਗੇ।

ਸਪੀਕਰ ਸਾਹਿਬ, ਅੱਜ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਬਰਸੀ ਹੈ। ਮੈਂ ਮੱਥਾ ਟੇਕ ਕੇ ਆਇਆ ਹਾਂ, ਜਿਨ੍ਹਾਂ ਨੇ ਜ਼ੁਲਮਾਂ ਦੇ ਖਿਲਾਫ ਲੜਾਈ ਲੜੀ। ਜਿਨ੍ਹਾਂ ਨੇ ਪੰਚਾਇਤਾਂ ਨੂੰ ਜ਼ਮੀਨਾਂ ਦੇਣ ਦਾ ਕੰਮ ਸ਼ੁਰੂ ਕੀਤਾ, ਅਸੀਂ ਉਨ੍ਹਾਂ ਨੂੰ ਵੀ ਨਤ-ਮਸਤਕ ਕਰਦੇ ਹਾਂ।

ਸਪੀਕਰ ਸਾਹਿਬ, ਅੱਜ ਭਾਰਤ ਦੇ ਇਤਿਹਾਸ ਵਿੱਚ ਇੱਕ ਅਜਿਹਾ ਦਿਨ ਵੀ ਹੈ, ਜਿਹੜਾ ਲੋਕਤੰਤਰ ਦੇ ਲਈ ਬਹੁਤ ਵੱਡਾ ਕਲੰਕ ਬਣ ਕੇ ਰਿਹਾ। ਅੱਜ ਦੇ ਦਿਨ 25 ਜੂਨ, 1977 ਨੂੰ ਭਾਰਤ ਦੇ ਵਿੱਚ ਐਮਰਜੰਸੀ ਲਗਾਈ ਗਈ ਸੀ। ਜਦੋਂ ਲੋਕਾਂ ਦੇ ਹੱਕਾਂ ਨੂੰ ਦੱਬਿਆ ਗਿਆ ਸੀ ਤੇ ਲੋਕਾਂ ਦੀ ਸੱਚ ਦੀ ਆਵਾਜ਼ ਨੂੰ ਦੱਬਿਆ ਗਿਆ ਸੀ। ਇੱਕ ਅਜਿਹਾ ਸੰਯੋਗ ਕਹਿ ਲਵੋ ਜਾਂ ਕੋ-ਇੰਸੀਡੈਂਟ ਕਹਿ ਲਵੋ ਕਿ ਜਿਨ੍ਹਾਂ ਨੇ ਲੋਕਾਂ ਦੀ ਆਵਾਜ਼ ਨੂੰ ਦੱਬਿਆ ਸੀ, ਅੱਜ ਉਨ੍ਹਾਂ ਦੀ ਆਵਾਜ਼ ਇੱਥੇ ਨਜ਼ਰ ਨਹੀਂ ਆਉਂਦੀ। ਸੀਟਾਂ ਖਾਲੀ ਹਨ। (ਆਪੋਜ਼ੀਸ਼ਨ ਬੈਂਚਿਜ ਵੱਲ ਇਸ਼ਾਰਾ ਕਰਦੇ ਹੋਏ) ਠੀਕ ਹੈ ਜੀ? (ਥੰਪਿੰਗ)

ਸਪੀਕਰ ਸਾਹਿਬ, ਸੋ, ਦੇਸ਼ ਇੱਕ ਮਾਲਾ ਦੇ ਰੂਪ ਵਿੱਚ ਹੈ, ਜਿਸ ਵਿੱਚ ਵੱਖ-ਵੱਖ ਫੁੱਲ ਹਨ। ਪ੍ਰੋਫੈਸਰ ਮੋਹਨ ਸਿੰਘ ਜੀ ਨੇ ਲਿਖਿਆ ਹੈ:

ਭਾਰਤ ਹੈ ਵਾਂਗ ਮੁੰਦਰੀ, ਵਿੱਚ ਨਗ ਪੰਜਾਬ ਦਾ।

ਜੇ ਮੁੰਦਰੀ ਵਿੱਚ ਨਗ ਨਾ ਹੋਵੇ ਤਾਂ ਉਸ ਦੀ ਗੱਲ ਨਹੀਂ ਬਣਦੀ। ਹਾਂ, ਸਾਡੀਆਂ ਪਿਛਲੀਆਂ ਸਰਕਾਰਾਂ ਦੌਰਾਨ ਇਸ ਨਗ ਦੀ ਚਮਕ ਥੋੜ੍ਹੀ ਜਿਹੀ ਫਿੱਕੀ ਪੈ ਗਈ ਸੀ। ਅਸੀਂ ਉਸ ਨਗ ਨੂੰ ਚਮਕਾਉਣਾ ਹੈ ਅਤੇ ਨਾਲ ਹੀ ਦੇਸ਼ ਵਾਸਤੇ ਇਕੱਠੇ ਰਹਿਣਾ ਹੈ। ਇਹ ਸਾਡਾ ਹੋਕਾ ਹੈ। ਅਸੀਂ ਤਾਂ ਦੇਸ਼-ਭਗਤ ਲੋਕ ਹਾਂ। ਮੈਂ ਤਾਂ ਇਹੀ ਕਹਾਂਗਾ ਕਿ:

लम्बे सफ़र को मीलों में मत बांटीए,
कौम को कबीलों में मत बांटीए।
एक बहता दरिया है, मेरा भारत देश,
इसको नदियों और झीलों में मत बांटीए।

(ਥੰਪਿਗ)

ਮੈਂ ਚਾਹਾਂਗਾ ਕਿ ਸ਼੍ਰੀ ਅਮਨ ਅਰੋੜਾ ਜੀ ਦੁਆਰਾ ਪੇਸ਼ ਕੀਤਾ ਹੋਇਆ ਜਿਹੜਾ ਪ੍ਰਸਤਾਵ ਹੈ, ਉਸ ਨੂੰ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ। ਇਨਕਲਾਬ-ਜ਼ਿੰਦਾਬਾਦ।

**ਮਾਨਯੋਗ ਸਪੀਕਰ:** ਧੰਨਵਾਦ, ਮੁੱਖ ਮੰਤਰੀ ਸਾਹਿਬ। ਤੁਸੀਂ ਅੱਜ ਆਪਣੀਆਂ ਦਿਲ ਦੀਆਂ ਗਹਿਰਾਈਆਂ ਤੋਂ ਜਿਹੜਾ ਸਾਡੇ ਦੇਸ਼ ਵਿੱਚ ਕਾਲਾ ਦਿਨ ਆਇਆ ਸੀ, ਉਸ ਦੀ ਵੀ ਯਾਦ ਦਿਵਾਈ ਔਰ ਅਜਿਹਾ ਅੱਗੇ ਤੋਂ ਨਾ ਵਾਪਰੇ, ਇਸ ਦੀ ਆਸ ਵੀ ਪ੍ਰਗਟ ਕੀਤੀ ਹੈ। ਹੁਣ ਮੈਂ ਧੰਨਵਾਦ ਪ੍ਰਸਤਾਵ ਨੂੰ ਸਦਨ ਦੀ ਵੋਟ ਲਈ ਪੇਸ਼ ਕਰਨ ਤੋਂ ਪਹਿਲਾਂ ਸਰਦਾਰ ਮਨਪ੍ਰੀਤ ਸਿੰਘ ਇਯਾਲੀ, ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਅਤੇ ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ ਸਾਹਿਬਾਨਾਂ ਵੱਲੋਂ ਦਿੱਤੇ ਗਏ ਸੋਧਨਾ ਦੇ ਪਹਿਲੇ ਨੋਟਿਸ ਨੂੰ ਸਦਨ ਦੀ ਵੋਟ ਲਈ ਪੇਸ਼ ਕਰਦਾ ਹਾਂ।

25.06.2022/11.55/ਹਰਪ੍ਰੀਤ ਸਿੰਘ/ਮੋਨਿਕਾ ਸ਼ਰਮਾ

**ਮਾਨਯੋਗ ਸਪੀਕਰ:** ਹੁਣ ਮੈਂ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਨੂੰ ਸਦਨ ਦੀ ਵੋਟਿੰਗ ਲਈ ਪੇਸ਼ ਕਰਨ ਤੋਂ ਪਹਿਲਾਂ ਸਰਦਾਰ ਮਨਪ੍ਰੀਤ ਸਿੰਘ ਇਯਾਲੀ, ਡਾ. ਸੁਖਵਿੰਦਰ ਕੁਮਾਰ ਸੁੱਖੀ ਅਤੇ ਸ਼੍ਰੀਮਤੀ ਗਨੀਵ ਕੌਰ ਮਜੀਠੀਆ, ਐਮ.ਐਲ.ਏ. ਸਾਹਿਬਾਨਾਂ ਵੱਲੋਂ ਦਿੱਤੇ ਗਏ ਸੋਧਨਾ ਦੇ ਪਹਿਲੇ ਨੋਟਿਸ ਨੂੰ ਸਦਨ ਦੀ ਵੋਟਿੰਗ ਲਈ ਪੇਸ਼ ਕਰਦਾ ਹਾਂ:-

**ਸੋਧਨਾ ਨੋਟਿਸ ਨੰ: 1**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ -

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀ ਨਿਘਰ ਚੁੱਕੀ ਕਾਨੂੰਨ ਵਿਵਸਥਾ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ: 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਜਨਵਰੀ 2004 ਤੋਂ ਬਾਅਤ ਭਰਤੀ ਹੋਣ ਵਾਲੇ ਰਾਜ ਸਰਕਾਰ ਦੇ ਕਰਮਚਾਰੀਆਂ ਦੀ ਬੰਦ ਕੀਤੀ ਗਈ ਪੈਨਸ਼ਨ ਪਾਲਿਸੀ ਨੂੰ ਦੁਬਾਰਾ ਚਾਲੂ ਕਰਨ ਲਈ ਭਾਸ਼ਣ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** (ਬੈਠੇ ਬੈਠੇ) ਇਸ ਬਾਰੇ ਵਿਚਾਰ ਕਰ ਰਹੇ ਹਾਂ, ਇਹ ਮਾਮਲਾ ਵਿਚਾਰ ਅਧੀਨ ਹੈ।

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ: 3**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਵੱਖ-ਵੱਖ ਵਿਭਾਗਾਂ ਵਿਚ ਪੁਨਰਗਠਨ ਦੇ ਨਾਂ ਤੇ ਖਤਮ ਕੀਤੀਆਂ ਪ੍ਰਵਾਨਿਤ ਅਸਾਮੀਆਂ ਨੂੰ ਪੁਨਰ ਸੁਰਜੀਤ ਕਰਕੇ ਉਨ੍ਹਾਂ ਵਿਰੁੱਧ ਰੈਗੂਲਰ ਤੌਰ ਤੇ ਭਰਤੀ ਕੀਤੇ ਜਾਣ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ: 4**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਭਾਸ਼ਣ ਵਿਚ ਰਾਜ ਦੇ ਮੁਲਾਜ਼ਮਾਂ ਦੀ ਠੇਕੇ ਤੇ ਭਰਤੀ ਕਰਨ ਦੀ ਬਜਾਏ ਅੱਗੇ ਤੋਂ ਰੈਗੂਲਰ ਬੇਸ ਤੇ ਭਰਤੀ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। "

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ: 5**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਨੂੰ ਪਾਰਲੀਮੈਂਟ ਦੇ ਮੈਂਬਰਾਂ ਦੀ ਤਰਜ਼ ਤੇ ਕੋਈ ਅਖਤਿਆਰੀ ਫੰਡ ਜਾਂ ਉਨ੍ਹਾਂ ਨੂੰ ਆਪਣੇ-ਆਪਣੇ ਹਲਕਿਆਂ ਵਿਚ ਦਫ਼ਤਰ ਮੁਹੱਈਆ ਕਰਵਾਉਣ ਦਾ ਭਾਸ਼ਣ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ: 6**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਤਤਕਾਲੀਨ ਰਾਜ ਸਰਕਾਰ ਵੱਲੋਂ ਬੰਦ ਕੀਤੇ ਗਏ ਸਰਕਾਰੀ ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ ਅਤੇ ਗੁਰੂ ਗੋਬਿੰਦ ਸਿੰਘ ਸੁਪਰ ਥਰਮਲ ਪਲਾਂਟ, ਰੋਪੜ ਦੀਆਂ ਦੋ ਯੂਨਿਟਾਂ ਨੂੰ ਦੁਬਾਰਾ ਚਾਲੂ ਕਰਨ ਬਾਰੇ ਭਾਸ਼ਣ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ: 7 ਅਤੇ 17**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਸਰਕਾਰ ਦੇ ਵੱਖ-ਵੱਖ ਮਹਿਕਮਿਆਂ, ਬੋਰਡਾਂ, ਨਿਗਮਾਂ ਅਤੇ ਟਰੱਸਟਾਂ ਵਿਚ ਆਊਟ ਸੋਰਸ, ਐਡਹੋਕ, ਡੇਲੀ ਵੇਜ਼, ਟੈਂਪਰੇਰੀ, ਵਰਕ ਚਾਰਜ਼ ਅਤੇ ਠੇਕੇ ਤੇ ਲੰਮੇ ਸਮੇਂ ਤੋਂ ਨਿਗੂਣੀਆਂ ਤਨਖਾਹਾਂ ਦੇ ਕੰਮ ਕਰ ਰਹੇ ਕਰੀਬ ਸੈਂਤੀ ਹਜ਼ਾਰ ਕੱਚੇ ਮੁਲਾਜ਼ਮਾਂ ਦੀਆਂ ਸੇਵਾਵਾਂ ਨੂੰ ਰੈਗੂਲਰ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। "

*ਪ੍ਰਸਤਾਵ ਅਪ੍ਰਵਾਨ ਹੋਇਆ।*

**ਸੋਧਨਾ ਨੋਟਿਸ ਨੰ. 8**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਛੇ ਸਰਹੱਦੀ ਜ਼ਿਲ੍ਹਿਆਂ ਦੇ ਕੰਡਿਆਲੀ ਤਾਰ ਪਾਰ ਜ਼ਮੀਨ ਦੇ ਹਜ਼ਾਰਾਂ ਮਾਲਕ ਕਿਸਾਨਾਂ ਨੂੰ ਸਰਕਾਰ ਵੱਲੋਂ ਐਲਾਨਿਆ ਮੁਆਵਜ਼ਾ ਜੋ ਪਿਛਲੇ ਚਾਰ ਸਾਲਾਂ ਤੋਂ ਨਹੀਂ ਦਿੱਤਾ ਗਿਆ, ਕਿਸਾਨਾਂ ਨੂੰ ਤੁਰੰਤ ਜਾਰੀ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

*ਪ੍ਰਸਤਾਵ ਅਪ੍ਰਵਾਨ ਹੋਇਆ।*

**ਸੋਧਨਾ ਨੋਟਿਸ ਨੰ. 9**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਆਪਣੇ ਮਿੱਥੇ ਸਮੇਂ ਤੋਂ ਮੁਕੰਮਲ ਹੋਣ ਤੋਂ ਲੇਟ ਹੋ ਚੁੱਕੇ 'ਸ਼ਾਹਪੁਰਕੰਡੀ ਡੈਮ ਪ੍ਰਾਜੈਕਟ' ਜਿਸ ਨੇ ਰਾਵੀ ਦਰਿਆ ਦੇ ਪਾਣੀ ਦੇ ਪਾਕਿਸਤਾਨ ਨੂੰ ਜਾਣ ਵਾਲੇ ਵਹਾਅ ਨੂੰ ਘੱਟ ਕਰਕੇ ਰਾਜ ਦੀ ਕਰੀਬ ਪੰਜ ਹਜ਼ਾਰ ਹੈਕਟੇਅਰ ਜ਼ਮੀਨ ਦੀ ਸਿੰਚਾਈ ਕਰਨੀ ਹੈ, 206 ਮੈਗਾਵਾਟ ਸਸਤੀ ਬਿਜਲੀ ਪੈਦਾ ਕਰਨੀ ਹੈ ਅਤੇ ਰਾਜ ਵਿੱਚ ਸੈਰ ਸਪਾਟਾ (Tourism) ਨੂੰ ਬੜਾਵਾ ਦੇਣ ਤੋਂ ਇਲਾਵਾ ਰੋਜ਼ਗਾਰ ਦੇ ਹਜ਼ਾਰਾਂ ਨਵੇਂ ਮੌਕੇ ਪੈਦਾ ਕਰਨੇ ਹਨ ਨੂੰ ਜਲਦੀ ਤੋਂ ਜਲਦੀ ਮੁਕੰਮਲ ਕਰਕੇ ਕਾਰਜਸ਼ੀਲ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

*ਪ੍ਰਸਤਾਵ ਅਪ੍ਰਵਾਨ ਹੋਇਆ।*

**ਸੋਧਨਾ ਨੋਟਿਸ ਨੰ: 10**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਬੇਰੁਜ਼ਗਾਰ ਨੌਜਵਾਨਾਂ ਨੂੰ ਪ੍ਰਤੀ ਮਹੀਨਾ ਗੁਜ਼ਾਰਾ ਭੱਤਾ ਦੇਣ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ. 11**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਵੱਖ-ਵੱਖ ਪਿੰਡਾਂ ਦੇ ਸਰਪੰਚਾਂ, ਨੰਬਰਦਾਰਾਂ, ਚੌਕੀਦਾਰਾਂ, ਆਸ਼ਾ ਵਰਕਰਜ਼ ਤੇ ਫੈਸੀਲੀਟੇਅਰਜ਼, ਆਗਨਵਾੜੀ ਵਰਕਰਜ਼ ਅਤੇ ਮਗਨਰੇਗਾ ਸਕੀਮ ਦੇ ਵਰਕਰਾਂ ਨੂੰ ਘੱਟੋ-ਘੱਟ ਉਜਰਤਾਂ ਦੇ ਘੇਰੇ ਹੇਠ ਲਿਆਉਣ ਜਾ ਲੱਕ ਤੋੜਵੀਂ ਮਹਿੰਗਾਈ ਦੇ ਮੱਦੇਨਜ਼ਰ ਇਨ੍ਹਾਂ ਦੇ ਮਾਣਭੱਤਿਆਂ ਵਿੱਚ ਚੌਖਾ ਵਾਧਾ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ. 12**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਨਹਿਰੀ ਨੈੱਟਵਰਕ ਦੀ ਪੁਨਰ ਸੁਰਜੀਤੀ, ਵਿਸਥਾਰ, ਆਧੁਨਿਕੀਕਰਣ, ਮੁਰੰਮਤ ਅਤੇ ਸਫਾਈ ਕਰਵਾਕੇ ਰਾਜ ਦੇ ਸਾਰੇ ਸੂਇਆ, ਕੱਸੀਆਂ ਅਤੇ ਰਜਬਾਹਿਆਂ ਰਾਹੀਂ ਖੇਤੀਬਾੜੀ ਦੀ ਸਿੰਜਾਈ ਲਈ ਟੇਲਾਂ ਤੱਕ ਕਿਸਾਨਾਂ ਨੂੰ ਪੂਰਾ ਨਹਿਰੀ ਪਾਣੀ ਮੁਹੱਈਆ ਕਰਵਾਉਣ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ. 13**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ –

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਭੂਮੀਹੀਣ ਮੂਲ ਨਿਵਾਸੀਆਂ ਨੂੰ ਆਪਣੇ ਪਰਿਵਾਰ ਦੀ ਰੋਜ਼ੀ-ਰੋਟੀ ਕਮਾਉਣ ਲਈ ਕੋਈ ਕੰਮ-ਧੰਦਾ ਸ਼ੁਰੂ ਕਰਨ ਜਾਂ ਖੇਤੀਬਾੜੀ ਕਰਨ ਲਈ ਅਤੇ ਬੇਘਰੇ ਲੋਕਾਂ ਨੂੰ ਘਰ ਉਸਾਰਨ ਲਈ ਪਿੰਡਾਂ ਦੀਆਂ ਸਾਂਝੀਆਂ ਜ਼ਮੀਨਾਂ ਵਿੱਚੋਂ ਮੁਫਤ ਪਲਾਟ/ਜ਼ਮੀਨ ਅਲਾਟ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰ. 14**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਧੰਨਵਾਦ ਪ੍ਰਸਤਾਵ ਦੇ ਅਖੀਰ ਵਿੱਚ ਨਿਮਨ ਲਿਖਤ ਜੋੜ ਦਿੱਤਾ ਜਾਵੇ -

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੀਆਂ ਸਰਕਾਰੀ ਨੌਕਰੀਆਂ ਵਿੱਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵੱਖ-ਵੱਖ ਦਰਜੇ ਦੀਆਂ ਅਸਾਮੀਆਂ ਦਾ ਲੰਮੇ ਸਮੇਂ ਤੋਂ ਪਏ ਬੈਕਲਾਗ ਨੂੰ ਰੈਗੂਲਰ ਤੌਰ ਤੇ ਭਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

12.05 / 25.06.2022 ਤਰਲੋਚਨ ਸਿੰਘ / ਸ਼ੁਭਮ ਜੈਨ

**ਸੋਧਨਾ ਨੋਟਿਸ ਨੰਬਰ 15**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ-

"ਪਰ ਖੇਦ ਪ੍ਰਗਟ ਕਰਦਾ ਹੈ ਕਿ ਰਾਜ ਦੇ ਮੁਲਾਜ਼ਮਾਂ ਦੇ ਰੋਕੇ ਗਏ ਭੱਤੇ, ਏ.ਸੀ.ਪੀ. ਬਹਾਲ ਕਰਨ, ਕੈਸ਼ ਲੈੱਸ ਹੈਲਥ ਸਕੀਮ ਸੋਧ ਕੇ ਲਾਗੂ ਕਰਨ ਅਤੇ ਮੁਲਾਜ਼ਮਾਂ ਤੇ ਲਾਗੂ ਕੀਤਾ ਗਿਆ 200 ਰੁਪਏ ਪ੍ਰਤੀ ਮਹੀਨਾ ਵਿਕਾਸ ਟੈਕਸ ਰੱਦ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਸੋਧਨਾ ਨੋਟਿਸ ਨੰਬਰ 16**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਮਤੇ ਦੇ ਅੰਤ ਵਿੱਚ ਹੇਠ ਲਿਖਿਆ ਜੋੜ ਦਿੱਤਾ ਜਾਵੇ-

"ਪਰ ਖੇਦ ਪ੍ਰਗਟ ਕਰਦਾ ਹੈ ਕਿ 17 ਜੁਲਾਈ, 2020 ਤੋਂ ਬਾਅਦ ਭਰਤੀ ਹੋਣ ਵਾਲੇ ਅਧਿਕਾਰੀਆਂ/ਕਰਮਚਾਰੀਆਂ ਤੇ ਰਾਜ ਸਰਕਾਰ ਦੇ ਤਨਖਾਹ ਸਕੇਲ ਲਾਗੂ ਕਰਨ ਅਤੇ ਪਰਖ ਕਾਲ ਦੌਰਾਨ ਕੇਵਲ ਮੁੱਢਲੀ ਤਨਖਾਹ ਦੇਣ ਵਾਲੇ 15 ਜਨਵਰੀ, 2015 ਅਤੇ 5 ਸਤੰਬਰ, 2016 ਦੇ ਪੱਤਰ ਰੱਦ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ।"

***ਪ੍ਰਸਤਾਵ ਅਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੈਂ ਸ਼੍ਰੀ ਅਮਨ ਅਰੋੜਾ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਜੈ ਕ੍ਰਿਸ਼ਨ ਸਿੰਘ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਨੂੰ ਸਦਨ ਦੀ ਵੋਟ ਲਈ ਪੇਸ਼ ਕਰਦਾ ਹਾਂ।

ਪ੍ਰਸ਼ਨ ਹੈ –

ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ-

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 21 ਮਾਰਚ, 2022 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਸੋਮਵਾਰ, ਮਿਤੀ 27 ਜੂਨ, 2022 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੁੰਦਾ ਹੈ ।

*12.07 ਵਜੇ ਬਾਅਦ ਦੁਪਹਿਰ) (*ਇਸ ਸਮੇਂ ਸਦਨ ਸੋਮਵਾਰ, ਮਿਤੀ 27 ਜੂਨ, 2022 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)